



੧ ੴ ਸਤਿਗੁਰਪ੍ਰਸਾਦਿ ॥

ਧਨ ਕਮਾਉਣ ਦੀ ਵਡੀ ਮਸ਼ੀਨ

ਸਾਢੇ

# ਪੰਜ ਸੌ ਵਪਾਰ

ਹਰਫਨ ਮੌਲਾ

-ਃ ਪ੍ਰਕਾਸ਼ਕ ਃ-

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਮੁਲ ੧)

੧ ਓ ਸਤਿਗੁਰਪ੍ਰਸਾਦਿ ॥

ਗੁਰਮਤ ਨੇਸ਼ਨਲ ਏਜੰਸੀ ਵਲੋਂ

ਬੇਰੁਜ਼ਗਾਰ ਭਾਰਤੀਆਂ ਨੂੰ

ਅੱਕਲ, ਹੁਨਰ ਤੇ ਹਿੱਕਮਤ ਸਿਖਾਣ ਵਾਲਾ

—ः ਸਭ ਤੋਂ ਵੱਡਾ ः—

ਸਾਢੇ

# ਪੰਜ ਸੌ ਵਪਾਰ

—ः ਅਰਥਾਤ ः—

## ਧਨ ਕਮਾਉਣ ਦੀ ਵਡੀ ਮਸ਼ੀਨ

ਹਰਫਨ ਮੌਲਾ

—ः ਰਚਿਤ ः—

ਭਾ: ਜੀਵਨ ਸਿੰਘ ਕਲਰਕ ਪੀ. ਐਸ. ਐਮ

—— ਪ੍ਰਕਾਸ਼ਕ ——

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਛਾਪਣ ਤੇ ਵੇਚਣ ਵਾਲੇ

ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ



ਮੋਖ [ਜੂਨ ੧੯੨੪] ੧)

੧ ਓ ਸਤਿਗੁਰਪ੍ਰਸਾਦਿ ॥

# ਪੈਹਲਾ ਭਾਗ

# ਸਾਬੂਨ ਦਾ ਬਨਾਨ:

## (੧) ਕਪੜੇ ਧੋਣੇ ਵਾਲਾ ਦੇਸੀ ਸਾਬੂਨ

ਦੇਸ਼ੀ ਸਬੂਣ ਦੇ ਦੋ ਤ੍ਰੀਕੇ ਬਨਾਨ ਦੇ ਹੇਠ ਲਿਖੇ ਗਏ ਹਨ:—

(੧) ਤੇਲ ਇਕ ਸੇਰ, ਚਰਬੀ ਇਕ ਸੇਰ, ਤੇਜ਼ਾਬ ੮ ਸੇਰ

(੨) ਤੇਲ ਇਕ ਸੇਰ, ਤੇਜ਼ਾਬ ਪੰਜ ਸੇਰ

ਢੰਗ—ਚਰਬੀ ਅਤੇ ਤੇਲ ਨੂੰ ਮਿਲਾਕੇ ਅਗ ਦੇ ਸੇਕ ਤੇ ਰਖਨਾ ਜਦ ਦੋਨੋਂ ਚੰਗੀ ਤਰਹਾਂ ਮਿਲ ਜਾਣ ਤਾਂ ਤੇਜ਼ਾਬ ਦੀ ਧਾਰ ਬਨਕੇ ਥੋੜਾ੨ ਮਿਲਾਨਾ ਅਤੇ ਨਾਲ ਹੀ ਘੋਟਦਿਆਂ ਜਾਨਾ ਜਦ ਮਿਸਾਲਾ ਪਕ ਜਾਵੇ ਤਾਂ ਸਚਿਆਂ ਵਿਚ ਪਾ ਦੇਣਾ ਦੋ ਤਿੰਨ ਦਿਨ ਮਗਰੋਂ ਸਬੂਣ ਜਮ ਜਾਏਗਾ ਫਿਰ ਸਚਿਆਂ ਵਿਚੋਂ ਕਢਕੇ ਮਰਜ਼ੀਦੇ ਮੁਤਾਬਕ ਟਿੱਕੀਆਂ ਬਨਾ ਲੈਣੀਆਂ, ਜਿਸ ਸਬੂਨ ਵਿਚ ਚਰਬੀ ਨਹੀਂ ਹੁੰਦੀ ਓਹ ਨਰਮ ਹੁੰਦਾ ਹੈ ਤੇ ਉਮਦਾ ਹੁੰਦਾ ਹੈ ਉਸਨੂੰ ਮੋਮੀਆ ਕੈਂਹਦੇ ਹਨ ॥

## (੨) ਦੇਸੀ ਸਬੂਨ ਦੇ ਵਾਸਤੇ ਤੇਜ਼ਾਬ ਬਨਾਨੇ ਦੀ ਤਜਵੀਜ਼

ਜਿਸ ਤੇਜ਼ਾਬ ਦਾ ਹਾਲ ਦੇਸੀ ਸਬੂਣ ਦੇ ਨੁਸਖੇ ਵਿਚ ਦਸਿਆ ਗਿਆ ਹੈ ਉਸ ਦੇ ਨੁਸਖਾ ਬਣਾਨੇ ਦੀ ਤਰਕੀਬ ਹੇਠ ਦਸੀ ਗਈ ਹੈ:-

ਨੁਸਖਾ–ਚੂਨਾ ਇਕ ਸੇਰ, ਸਜੀ ਇਕ ਸੇਰ, ਪਾਣੀ ਦਸ ਸੇਰ ॥




ਨੁਸਖੇ ਦੀਆਂ ਚੀਜਾਂ ਨੂੰ ਇਕੋ ਜੇਹਾ ਮਿਲਾ ਕੇ ਹੌ ਨੰ: ੧ ਵਿਚ ਪਾਦੇਓ ਅਤੇ ਦਿਨ ਵਿਚ ਤਿੰਨ ਚਾਰ ਵਾਰ ਓਸ ਹਲਾ ਦੇਓ, ਤੀਸਰੇ ਦਿਨ ਮਗਰੋਂ ਨੰ: ੧ ਦਾ ਮੂੰਹ ਖੋਲ ਦੇ ਜੋ ਨਿਤਰਿਆ ਹੋਇਆ ਪਾਣੀ ਨੰ: ੨ ਵਿਚ ਚਲਾ ਜਾਵੇ ਫਿ ਦੋ ਤਿੰਨ ਦਿਨ ਇਸੇ ਹੌਜ਼ ਵਿਚ ਟੈਹਣ ਦੇਓ, ਫਿਰ ਨੰ: ੨ ਦ ਮੂੰਹ ਖੋਲ ਦਿਓ ਅਤੇ ਪਾਣੀ ਨੂੰ ਨੰ: ੩ ਵਿਚ ਕਰ ਦਿ ਨੰ: ੩ ਹੌਜ਼ ਵਿਚ ੨੪ ਘੰਟੇ ਰੈਹਣੇ ਦੇ ਮਗਰੋਂ ਇਸ ਹੌ ਦਾ ਮੂੰਹ ਖੋਲ ਦਿਓ ਤੇ ਨਿਤਰਿਆ ਹੋਇਆ ਪਾਣੀ ਕਢ ਲ ਏਹੀ ਪਾਣੀ ਤੇਜ਼ਾਬ ਹੈ ਜੇਹੜਾ ਦੇਸੀ ਸਬੂਣ ਦੇ ਨੁਸਖੇ ਵਿ ਲਿਖਿਆ ਹੈ, ਹੌਜਾਂ ਨੂੰ ਬੰਦ ਰਖਣਾ ਚਾਹੀਦਾ ਹੈ ਤਾਂ ਜੋ ਮਿ ਨਾ ਪੈ ਜਾਵੇ ਅਤੇ ਇਹਨਾਂ ਵਿਚ ਸੀਮਿੰਟ ਦਾ ਫਰਸ਼ ਲਾ

ਜ਼ਰੂਰੀ ਹੈ ਤਾਂ ਜੋ ਪਾਣੀ ਵਗ ਜਾਏ ।

## (੩) ਅੰਗ੍ਰੇਜ਼ੀ ਸਬੂਨ ਬਨਾਨਾ

ਅੰਗ੍ਰੇਜ਼ੀ ਸਾਬੂਨ ਬਨਾਨੇ ਦੀ ਤਰਕੀਬ ਵੀ ਦੇਸ ਸਬੂਣ ਵਰਗੀਹੈ ਪਰਤੇਜ਼ਾਬਸੋਡਾਕਾਸਟਕਦਾ ਪੈਂਦਾਹੈ ਤੇ ਤੇਲ ਨਾਰੀਅਲ ਦਾ, ਜ਼ੈਤੂਨ ਦਾ ਜਾਂ ਹੋਰ ਕੋਈ ਉਮਦਾ ਪੈਂਦਾ ਹੈ। ਸਰਸੋਂ ਦੇ ਤੇਲ ਨਾਲ ਸਾਬਣ ਚੰਗਾ ਨਹੀਂ ਬਣਦਾ ਜ਼ੈਤੂਨ ਤੇ ਨਾਰੀਅਲ ਦੇ ਤੇਲ ਦਾ ਲੋਕੀ ਪਸੰਦ ਕਰਦੇ ਹਨ ॥

ਸੋਡਾ ਕਾਸਟਕ ਦਾ ਵਜ਼ਨ ਚਕਨਾਈ ਦੇ ਵਜ਼ਨ ਨਾਲੋਂ ਅੱਧਾ ਹਿੱਸਾ ਹੋਣਾ ਚਾਹੀਦਾ ਹੈ,ਸੋਡਾ ਕਾਸਟਕ ਨੂੰ ਦਸ ਹਿਸਾ ਜਾਂ ਮਰਜ਼ੀ ਦੇ ਮੁਤਾਬਕ ਹਲ ਕਰਕੇ ਵਰਤਣਾ ਚਾਹੀਦਾ ਹੈ ਜਦ ਸੋਡਾ ਕਾਸਟਕ ਪਾਨੀ ਵਿਚ ਚੰਗੀ ਤਰਾਂ ਹਲ ਹੋ ਜਾਏ ਤਾਂ ਏਹੀ ਤੇਜ਼ਾਬ ਅੰਗ੍ਰੇਜ਼ੀ ਸਬੂਣ ਬਣਾਨ ਵਿਚ ਵਰਤਿਆ ਜਾਂਦਾ ਹੈ ਤੇਜ਼ਾਬ ਘਟ ਤੋਂ ਘਟ ੨੨ ਦਰਜੇ ਦਾ ਹੋਣਾ ਜਰੂਰੀ ਹੈ ਇਸਥੀਂ ਕਮ ਮਿਸਾਲ਼ਾ ਜਮਾਕਰ ਅਸੀ ਸਬੂਣਨਹੀਂ ਜਮਾ ਸਕਦੇ ॥

## (੪) ਸੋਡਾ ਕਾਸਟਕ ਦੇ ਤੇਜ਼ਾਬ ਦਾ ਦਰਜਾ ਮਲੂਮ ਕਰਨਾ

ਤੇਜ਼ਾਬ ਇਕ ਟੀਨ ਦੇ ਗਲਾਸ ਵਿਚ ਪਾਕੇ ਇਸ ਵਿਚ ਥ੍ਮਾਂਮੀਟ੍ਰ ਸਿਧਾ ਛੋੜ ਦੇਣਾ ਥ੍ਮਾਂਮੀਟ੍ਰ ਦੇ ਜਿਤਨੇਨੰ: ਤੇਜ਼ਾਬ ਤੋਂ ਉਠੇ ਰੈਹਣ ਉਤਨੇ ਦਰਜੇ ਦਾ ਤੇਜ਼ਾਬ ਸਮਝੋ ॥

## (੫) ਸਾਬੂਨ ਨੂੰ ਰੰਗ ਕਰਨਾ

ਸਚਿਆਂ ਵਿਚ ਭਰਨ ਤੋਂ ਪੈਹਲਾਂਰੰਗ ਨੂੰ ਅਲਕੋਹਲ

ਯਾਂ ਸ਼ਰਾਬ ਬਰਾਂਡੀ ਵਿਚ ਹਲ ਕਰਕੇ ਕਵਾਮ ਵਿਚ ਚੰਗੀ ਤਰਾਂ ਮਿਲਾ ਦਿਤਾ ਜਾਏ ॥

## (੬) ਸਬੂਣ ਵਿਚ ਖੁਸ਼ਬੂ ਮਿਲਾਣਾ

ਜੇਹੜੀ ਖੁਸ਼ਬੂ ਪਾਣੀ ਹੋਵੇ ਉਸਦੇ ਤੇਲ ਜਾਂ ਅਤਰ ਨੂੰ ਅਲਕੋਹਲ ਵਿਚ ਹਲ ਕਰਕੇ ਕਵਾਮ (ਚਾਹਣੀ) ਵਿਚ ਪਾ ਦਿਓ, ਥੋੜੀ ਕੀਮਤ ਤੇ ਘਟੀਆ ਸਬੂਨ ਉਤੇ ਖੁਸ਼ਬੂ ਟਿਕੀਆਂ ਦੇ ਉਪਰ ਚਮੜੀ ਰੈਂਹਦੀ ਹੈ ॥

## (੭) ਟਿੱਕੀਆਂ ਨੂੰ ਛਾਪਨਾ

ਟਿੱਕੀਆਂ ਛਾਪਨ ਵਾਲੇ ਠਪਿਆਂ ਦੇ ਤਿੰਨ ਹਿਸੇ ਹੁੰਦੇ ਹਨ ਇਕ ਨਿਚਲਾ ਦੂਜਾ ਆਸੇ ਪਾਸੇ ਦਾ ਘੇਰਾ, ਤੀਜਾ ਉਪਰ ਦਾ ਢਕਣਾ ॥

ਏਹ ਤਿੰਨੇ ਹਿਸੇ ਵਖਰੇ ੨ ਹੁੰਦੇ ਹਨ ਅਤੇ ਢਕਨੇ ਉਪਰ ਹਰਫ ਲਿਖੇ ਹੋਏ ਹੁੰਦੇ ਹਨ, ਜਿਸ ਵੇਲੇ ਟਿੱਕੀਆਂ ਛਾਪਣੀਆਂ ਹੋਣ ਤਾਂ ਤਿੰਨਾਂ ਹਿਸਿਆਂ ਨੂੰ ਵਖੋ ਵਖ ਰਖਕੇ ਟਿੱਕੀਆਂ ਨੂੰ ਘੇਰੇ ਵਿਚ ਪਾਕੇ ਪੇਂਦਾ ਤੇ ਢੱਕਨਾ ਲਗਾਕੇ ਢਕਨੇਉਤੇ ਹਥੌੜਾ ਮਾਰੋ ਇਸਤ੍ਰਾਂ ਕਰਨਨਾਲ ਪੇਂਦੇ ਤੇ ਢੱਕਨੇ ਦੇ ਹਰਫ ਟਿੱਕੀਆਂ ਉਤੇ ਲਿਖੇ ਜਾਂਦੇ ਹਨ।

## (੮) ਚਰਬੀ ਤੇ ਅੱਗਨੀ ਤੋਂ ਬਿਨਾਂ ਸਬੂਨ ਬਨਾਨਾ।

ਨੁਸਖਾ—ਸੋਡਾ ਕਾਸਟਕ ਪੰਜ ਛਟਾਂਕ, ਪਾਨੀ ਤੀਨ ਪਾਓ, ਤੇਲ ਕੁੰਜਦ ਪੰਜ ਪਾਓ, ਮੈਦਾ ਚਾਰ ਤੋਲੇ।

ਤਰਕੀਬ—ਇਕ ਭਾਂਡੇ ਵਿਚ ਸੋਡਾ ਕਾਸਟਕ ਨੂੰ

ਪਾਨੀ ਵਿਚ ਹਲ ਕਰਕੇ ਤੇ ਦੂਜੇ ਭਾਂਡੇ ਵਿਚ ਮੈਦੇ ਨੂੰ ਤੇਲ ਵਿਚ ਹਲ ਕਰਕੇ ਪੈਹਲੇ ਭਾਂਡੇ ਵਾਲਾ ਪਾਨੀ, ਸੋਡਾਕਾਸਟਕ ਹਲ ਹੋਇਆ ੨ ਪਾਕੇ ਚੰਗੀ ਤਰਾਂ ਘੋਟੋ ਅਤੇ ਮਗਰੋਂ ਸਚਿਆਂ ਵਿੱਚ ਭਰ ਦੇਓ। ੨੪ ਘੰਟੇ ਮਗਰੋਂ ਸਾਬਨ ਜਮਕੇ ਸਖਤ ਹੋਜਾਏਗਾ।

## (੯) ਸਪੱਸ਼ਟ ਸਬੂਨ ਦੀ ਪਛਾਨ

ਚੰਗਾ ਸਾਬਨ ਅਲਕੋਹਲ ਵਿਚ ਹਲ ਕਰਨੇ ਨਾਲ ਹਲ ਹੋਜਾਂਦਾ ਹੈ। ਤੇ ਸਿਰਫ ਇਕ ਸੌ ਵਿਚੋਂ ਇਕ ਹਿੱਸਾ ਹਲ ਹੋਣੋਂ ਰੈਹ ਜਾਂਦਾ ਹੈ।

## (੧੦) ਸਾਬਨ ਪਕ ਜਾਨ ਦੀ ਪਛਾਨ

ਜਦ ਸਬੂਨ ਪਕ ਜਾਂਦਾਹੈ ਤਾਂ ਉਸਦੀ ਸਤਾਹ ਕਿਧਰੋਂ ਨੀਵੀਂ ਤੇ ਕਿਧਰੋਂ ਉਚੀ ਹੋਜਾਂਦੀ ਹੈ।

## (੧੧) ਬਾਲ ਉਡਾਨ ਵਾਲਾ ਸਬੂਨ ਬਨਾਨਾ

ਇਕ ਸੇਰ ਚਿਟੇ ਅੰਗ੍ਰੇਜ਼ੀ ਸਬੂਨ ਨੂੰ ਕਟਕੇ ਪਾਣੀ ਵਿਚ ਮਿਲਾਕੇ ਅੱਗ ਉਤੇ ਗਰਮ ਰਖਿਆ ਜਾਏ ਜਦ ਲੇਵੀ ਵਰਗੀ ਹੋਜਾਏ ਤਾਂ ਉਸ ਵਿਚ ਇਕ ਪਾਓ ਬੇਰਮਸਲਫਾਈਡ ਪਾਕੇ ਅਤੇ ਖੁਸ਼ਬੂ ਦੇ ਵਾਸਤੇ ਅਤਰ ਜਾਂ ਸੁਗੰਧ ਵਾਲਾ ਤੇਲ ਮਿਲਾ ਦੇਓ ਫੇਰ ਚੰਗੀ ਤਰਹਾਂ ਘੋਟਕੇ ਸੱਚਿਆਂ ਵਿਚ ਭਰਕੇ ਟਿਕੀਆਂ ਬਨਾ ਲਵੋ ਜਿਥੋਂ ਬਾਲ ਉਡਾਨੇ ਹੋਣ ਉਥੇ ਚੰਗੀ ਤਰਾਂ ਲਾਓ ਤੇ ਚਾਰ ਪੰਜ ਮਿਨਟ ਦੇ ਮਗਰੋਂ ਧੋ ਦੇਵੋ ਤੇ ਕੋਈ ਵਾਸ਼ਨਾ ਵਾਲਾ ਤੇਲ ਲਾ ਦੇਓ।

## (੧੨) ਬਾਲ ਉਡਾਨੇ ਦਾ ਅਰਕ ਬਨਾਨਾ

ਪੰਜ ਛਟਾਂਕ ਗਰਮ ਉਬਲਦੇ ਹੋਏ ਪਾਨੀ ਵਿਚ ਇਕ ਛਟਾਂਕ ਬੈਰਮ ਸਫਲਾਈਡ ਪਾ ਲਓ ਤੇ ਭਾਂਡੇ ਦਾ ਮੂੰਹ ਬੰਦ ਕਰ ਲਓ, ਥੋੜੇ ਸਮੇਂ ਵਿਚ ਦਵਾਈ ਹਲ ਹੋਜਾਏਗੀ ਤੇ ਪਾਨੀ ਦਾ ਰੰਗ ਜ਼ਰਦ ਹੋਜਾਏਗਾ, ਤਦ ਪਾਨੀ ਥੋੜਾ ੨ ਕਰਕੇ ਸ਼ੀਸ਼ੀਆਂ ਵਿੱਚ ਬੰਦ ਕਰ ਰਖੋ ਖੁਲੀ ਸ਼ੀਸ਼ੀ ਵਿਚੋਂ ਅਸਰ ਘਟ ਹੋਜਾਂਦਾ ਹੈ। ਜਿਥੋਂ ਬਾਲ ਉਡਾਨੇ ਹੋਨ ਚੰਗੀ ਤਰਾਂ ਮਲਕੇ ਦੋ ਤਿਨ ਮਿੰਟ ਮਗਰੋਂ ਪਾਨੀ ਨਾਲ ਧੋ ਲ` ਬਾਲ ਉਤਰਜਾਣਗੇ। ਮਗਰੋਂ ਕੋਈ ਵਾਸਨਾ ਵਾਲਾ ਤੇਲ ਲਾ ਲਵੋ।

## (੧੩) ਬਾਲ ਉਡਾਨੇ ਦਾ ਪੋਡਰ ਬਨਾਨਾ

ਸਫੂਫ ਨਸ਼ਾਸਤਾ ਇਕ ਪਾਓ ਵਿਚ ਇਕ ਛਟਾਂਕ ਬੈਰਮ ਸਲਫਾਈਡ ਮਿਲਾਕੇ ਖਰਲ ਵਿਚ ਮਹੀਨ ਪੀਹ ਲਵੋ ਅਤੇ ਸਫੂਫ ਨੂੰ ਬੋਤਲ ਵਿਚ ਬੰਦ ਰਖੋ ਜਿਥੋਂ ਵਾਲ ਉਡਾਨੇ ਹੋਣ ਲੇਟੀ ਲਗਾ ਦਿਓ ਤੇ ਚਾਰ ਪੰਜ ਮਿੰਟ ਦੇ ਮਗਰੋਂ ਧੋ ਦੇਵੋ, ਵਾਲ ਉਤਰ ਜਾਣਗੇ ਮਗਰੋਂ ਕੋਈ ਖੁਸ਼ਬੂ ਦਾਰ ਤੇਲ ਲਾ ਲਵੋ।

## (੧੪) ਬਾਲ ਉਡਾਨ ਦਾ ਉਮਦਾ ਦੇਸੀ ਪੌਡਰ ਬਨਾਨਾ

ਚੂਨਾਇਕਪਾਓ, ਹੜਤਾਲ ਜ਼ਰਦ ਦੋ ਤੋਲੇ, ਇਲਾਚੀ ਚਿਟੀ ਇਕ ਤੋਲਾ ਤੇ ਕੇਸਰ ਛੇ ਰਤੀ ਇਹਨਾਂ ਚੀਜ਼ਾਂ ਨੂੰ ਕੂਟਕੇ ਤੇ ਛਾਨਕੇ ਮੈਦਾ ਬਨਾਵੋ ਜਿਥੋਂ ਬਾਲ ਉਡਾਨੇ ਹੋਣ ਉਥੇ ਲੇਵੀ ਜੇਹੀ ਬਨਾਕੇ ਲਾਓ ਅਤੇ ਚਾਰ ਮਿਣਟ ਦੇ

ਮਗਰੋਂ ਧੋ ਦੇਵੋ ਵਾਲ ਉਤਰ ਜਾਣਗੇ ਮਗਰੋਂ ਕੋਈ ਵਾਸ਼ਨਾ ਵਾਲਾ ਤੇਲ ਲਗਾ ਦੇਓ।

## (੧੫) ਵਾਲਾਂਨੂੰ ਕਾਲੇ ਕਰਨ ਦਾ ਤੇਲ ਬਨਾਨਾ

ਇਕ ਹਰੀ ਗਰੀ ਦਾ ਖੋਪਾ ਲੈਕੇ ਓਹਦੀ ਗਿਰੀ ਬਾਹਰ ਕਢ ਲਓ ਤੇ ਪੰਜ ਤੋਲੇ ਗਿਰੀ ਵਿਚ ੭ਮਾਸ਼ੇ ਆਮਲੇ, ਬੁਰਾਦਾ ਲੋਹੇ ਦਾ ਦੋ ਮਾਸੇ, ਜੌਂ ਖਾਰ ਸਾਵੇ ਤਿੰਨ ਮਾਸ਼ੇ ਮਿਲਾਕੇ ਚੰਗੀ ਤਰਾਂ ਪੀਹੋ ਤੇ ਉਸ ਨਾਰੀਅਲ ਵਿਚ ਭਰਕੇ ਚੰਗੀ ਤਰਾਂ ਨਾਲ ਬੰਦ ਕਰਕੇ ਕਪੜੇ ਤੇ ਮਿਟੀ ਵਿਚ ਲਪੇਟ ਕੇ ਅੱਗ ਵਿਚ ਸੁਟ ਦੇਓ, ਇਕ ਘੰਟੇ ਮਗਰੋਂ ਬਾਹਰ ਕਢ ਲਵੋਤੇ ਜੋ ਤੇਲ ਉਸਵਿੱਚੋਂ ਨਿਕਲੇ ਓਹ ਵਾਲਾਂ ਤੇ ਮਲ ਲਵੋ।

## (੧੬) ਵਲ੍ਹੇਟਨੇ ਅਤੇ ਬੰਨ੍ਹਣੇ ਤੋਂ ਬਿਨਾ ਵਾਲ ਕਾਲੇ ਕਰਨ ਦਾ ਖਿਜ਼ਾਬ

ਮਾਜੂ ਅੱਠ ਮਾਸ਼ੇ, ਸੰਗ ਰਾਸਖ ਚਾਰ ਮਾਸ਼ੇ, ਨਸ਼ਾਦਰ ਦੋ ਮਾਸ਼ੇ, ਫਟਕਰੀ ਇਕ ਮਾਸ਼ਾ, ਮਾਜੂ ਨੂੰ ਗਰਮ ਸੁਵਾਹ ਵਿਚ ਰਖਕੇ ਸਾੜਕੇ ਕਾਲਾ ਕਰ ਲਓ, ਫੇਰ ਸਬ ਚੀਜ਼ਾਂ ਨੂੰ ਚੰਗੀਤਰਾਂ ਵਖੋ ਵਖ ਪੀਹ ਕੇ ਇਕ ਥਾਂ ਕਰ ਲਵੋ ਜ਼ਰੂਰਤ ਦੇ ਵੇਲੇ ਆਮਲੇ ਦੇ ਪਾਣੀ ਨਾਲ ਧੋਕੇ ਤੇ ਕਪੜੇ ਨਾਲ ਚੰਗੀ ਤਰਾਂ ਪੂੰਝ ਕੇ ਦਵਾਈ ਆਮਲੇ ਦੇ ਪਾਣੀ ਵਿਚ ਪੀਹ ਕੇ ਲਗਾ ਲਓ ਇਕ ਘੰਟੇ ਦੇ ਮਗਰੋਂ ਵਾਲਾਂ ਨੂੰ ਆਮਲਿਆਂ ਦੇ ਪਾਣੀ ਨਾਲ ਧੋ ਕੇ ਵਾਸ਼ਨਾਂ ਵਾਲਾ ਤੇਲ ਮਲੋ॥

## (੧੭) ਵਾਲ ਕਾਲੇ ਕਰਨ ਵਾਲਾ ਖਿਜ਼ਾਬ

ਵਸਮਾ ਇਕ ਤੋਲਾ, ਮੇਂਹਦੀ ਦੋ ਤੋਲੇ, ਦੋਨਾਂ ਦਵਾਈਆਂ

ਨੂੰ ਆਮਲੇ ਦੇ ਪਾਣੀ ਵਿਚ ਖਰਲ ਕਰੋ ਤੇ ਇਕ ਘੰਟਾ ਧੁਪ ਦੇ ਵਿਚ ਰਖਣ ਦੇ ਮਗਰੋਂ ਖਿਜ਼ਾਬ ਤਿਆਰ ਸਮਝੋ ॥

## (੧੮) ਵਾਲਾਂ ਨੂੰ ਉਗਾਣ ਦੀ ਚੰਗੀ ਤਰਕੀਬ

ਹਾਥੀ ਦੰਦ ਦਾ ਬੁਰਾਦਾ ਸਾੜ ਕੇ ਸੁਆਹ ਕਰ ਲਓ ਅਤੇ ਬਕਰੀ ਦਾ ਦੁਧ ਲੋੜ ਅਨੁਸਾਰ ਮਿਲਾ ਕੇ ਜਿਥੇ ਬਾਲ ਉਗਾਣੇ ਹੋਣ ਉਥੇ ਮਲੋ ॥

## (੧੯) ਵਾਲ ਉਮਰਭਰ ਪੈਦਾ ਨਾ ਹੋਣਦਾ ਨੁਸਖਾ

ਜਿਥੇ ਏਹ ਦਵਾਈ ਲਾਣੀ ਹੋਵੇ ਉਥੋਂ ਦੇ ਵਾਲ ਪੈਹਲਾਂ ਮੋਚਨੇ ਨਾਲ ਪੁਟੋ ਫੇਰ ਕਾਲਾ ਲੂਣ ਤੇ ਗੰਢੇ ਦਾ ਅਰਕ ਤੇ ਸਿਰਕਾ ਮਿਲਾ ਕੇ ਉਤੇ ਲਾਓ ॥

## (੨੦) ਵਾਲ ਵਧਾਨੇ ਵਾਲਾ ਤੇਲ

ਮਿਠੇ ਤੇਲ ਵਿਚ ਭੰਗਰੇ ਦਾ ਅਰਕ ਪਾ ਕੇ ਗਰਮ ਕਰੋ ਜਦ ਅਰਕ ਸੜ ਜਾਏ ਤਾਂ ਉਤਾਰ ਲਵੋ ਤੇ ਓਹ ਤੇਲ ਵਾਲਾਂ ਉਤੇ ਲਾਓ।

## (੨੧) ਦਵਾਈ ਜੇੜ੍ਹੀ ਵਾਲਾਂ ਨੂੰ ਗਿਰਨ ਤੋਂ ਬਚਾਂਦੀ ਹੈ

ਪਰਸਾਓਸ਼ਾਂ ਸਾੜ ਕੇ ਓਹਦੀ ਰਾਖ ਨੂੰ ਬਦਾਮ ਰੋਗਨ ਵਿਚ ਮਿਲਾ ਕੇ ਵਾਲਾਂ ਤੇ ਲਾਓ ਤਾਂ ਵਾਲ ਨਹੀਂ ਉਤਰਨਗੇ।

## (੨੨) ਬਨਾਵਟੀ ਸੋਨਾ ਬਨਾਣਾ

ਇਕ ਤੋਲਾ ਜਿਸਤ ਨੂੰ ਨਿਕਿਆਂ ੨ ਕਰਕੇ ਪੈਹਲਾਂ ਤਿੱਲਾਂ ਦੇ ਤੇਲ ਵਿਚ ਦਸ ਵਾਰੀ ਬੁਝਾਓ ਤੇ ਮਗਰੋਂ ਦੁਧ ਵਿਚ

ਦਸ ਵਾਰੀ ਬੁਝਾਓ ਫਿਰ ਉਸਨੂੰ ਗਾਲ ਕੇ ਇਕ ਤੋਲਾ ਪਾਰਾ ਮਿਲਾ ਦਿਓ ਤੇ ਪੀਹ ਕੇ ਇਕ ਤੋਲਾ ਸੋਨਾਮਖੀ ਪਾਕੇ ਖਰਲ ਕਰੋ ਮਗਰੋਂ ਦੋ ਤੋਲੇ ਤਾਂਬਾ ਗਾਲ ਕੇ ਪਾ ਦਿਓ ਠੰਡਾ ਹੋਣ ਪਰ ਕਢ ਲਵੋ ਸੋਨੇ ਦੇ ਰੰਗ ਦੀ ਧਾਤ ਤਿਆਰ ਹੋਵੇਗੀ।

## (੨੩) ਜਰਮਨ ਸਿਲਵਰ ਬਨਾਨਾ

ਨਿਕਲ ਸਿਲਵਰ ਦੋ ਤੋਲੇ, ਜਿਸਤ ਇਕ ਤੋਲਾ ਤਾਂਬਾ ਤਿੰਨ ਤੋਲੇ ਸਾਰਿਆਂ ਨੂੰ ਇਕੋ ਥਾਂ ਕਰਕੇ ਗਾਲ ਲਓ ਜਰਮਨ ਸਿਲਵਰ ਤਿਆਰ ਹੋ ਜਾਏਗੀ।

## (੨੪) ਸੁਨੈਹਰੀ ਗਿੱਲਟ ਕਰਨ ਦਾ ਮੈਦਾ

ਸੋਨੇ ਦੇ ਬਰੀਕ ਵਰਕ ਸ਼ੋਰਾ ਦੇ ਤੇਜ਼ਾਬ ਵਿਚ ਗਾਲ ਕੇ ਤੇ ਸਾਫ ਕਰਕੇ ਮੈਦਾ ਬਨਾ ਲਓ ਜਿਸਨੂੰ ਗਿਲਟ ਕਰਨਾ ਹੋਵੇ ਉਸਨੂੰ ਸੈਨਾਈਡਆਫ ਪੋਟਾਸੀਅਮ ਦੇ ਪਾਨੀ ਮੇਂ ਤਿਨ ਘੰਟੇ ਰਖੋ ਤੇ ਫੇਰ ਮੈਦਾ ਉਤੇ ਮਲ ਦੇਓ।

## (੨੫) ਚਿੱਟਾ ਗਿੱਲਟ ਕਰਨ ਦਾ ਮੈਦਾ

ਨਟਰੀਟ ਆਫ ਸਿਲਵਰ ਤੇ ਸੈਨਾਈਟਿਡਆਫ ਪੋਟਾਸੀਅਮ ਤੇ ਖੜੀਆ ਮਿਟੀ ਬ੍ਰਾਬਰ ੨ ਲੈਕੇ ਖਰਲ ਕਰ ਲਵੋ ਤੇ ਭਾਂਡੇ ਨੂੰ ਚੰਗੀਤਰਾਂ ਸਾਫ ਕਰਕੇ ਏਹ ਮੈਦਾ ਬਣਿਆ ਹੋਇਆ ਮਲ ਦਿਓ ਬੜਾ ਚੰਗਾ ਗਿੱਲਟ ਹੋ ਜਾਵੇਗਾ।

## (੨੬) ਪਾਰੇ ਦੀ ਗੋਲੀ ਬਨਾਨੀ

ਦੋ ਤੋਲੇ ਪਾਰਾ ਇਕ ਕੜਾਹੀ ਵਿਚ ਪਾ ਲਵੋ ਤੇ ਦੋ ਤੋਲੇ, ਨੀਲਾ ਥੋਥਾ ਤੇ ਦੋ ਤੋਲੇ ਲੂਣ ਪੀਹ ਕੇ ਏਹ ਦੋ ਚੀਜ਼ਾਂ ਮਿਲਾ ਕੇ ਪਾਰੇ ਉਪਰ ਸੁਟੋ ਫੇਰ ਹੌਲੀ ਹੌਲੀ ਕੜਾਹੀ ਵਿਚ

ਨੂੰ ਆਮਲੇ ਦੇ ਪਾਣੀ ਵਿਚ ਖਰਲ ਕਰੋ ਤੇ ਇਕ ਘੰਟਾ ਧੂਪ ਦੇ ਵਿਚ ਰਖਣ ਦੇ ਮਗਰੋਂ ਖਿਜ਼ਾਬ ਤਿਆਰ ਸਮਝੋ ॥

## (੧੮) ਵਾਲਾਂ ਨੂੰ ਉਗਾਣ ਦੀ ਚੰਗੀ ਤਰਕੀਬ

ਹਾਥੀ ਦੰਦ ਦਾ ਬੁਰਾਦਾ ਸਾੜ ਕੇ ਸੁਆਹ ਕਰ ਲਓ ਅਤੇ ਬਕਰੀ ਦਾ ਦੁਧ ਲੋੜ ਅਨੁਸਾਰ ਮਿਲਾ ਕੇ ਜਿਥੇ ਬਾਲ ਉਗਾਣੇ ਹੋਣ ਉਥੇ ਮਲੋ ॥

## (੧੯) ਵਾਲ ਉਮਰਭਰ ਪੈਦਾ ਨਾ ਹੋਣਦਾ ਨੁਸਖਾ

ਜਿਥੇ ਏਹ ਦਵਾਈ ਲਾਣੀ ਹੋਵੇ ਉਥੋਂ ਦੇ ਵਾਲ ਪੈਹਲਾਂ ਮੋਚਨੇ ਨਾਲ ਪੁਟੋ ਫੇਰ ਕਾਲਾ ਲੂਣ ਤੇ ਗੰਢੇ ਦਾ ਅਰਕ ਤੇ ਸਿਰਕਾ ਮਿਲਾ ਕੇ ਉਤੇ ਲਾਓ ॥

## (੨੦) ਵਾਲ ਵਧਾਨੇ ਵਾਲਾ ਤੇਲ

ਮਿਠੇ ਤੇਲ ਵਿਚ ਭੰਗਰੇ ਦਾ ਅਰਕ ਪਾ ਕੇ ਗਰਮ ਕਰੋ ਜਦ ਅਰਕ ਸੜ ਜਾਏ ਤਾਂ ਉਤਾਰ ਲਵੋ ਤੇ ਓਹ ਤੇਲ ਵਾਲਾਂ ਉਤੇ ਲਾਓ ।

## (੨੧) ਦਵਾਈ ਜੇੜ੍ਹੀ ਵਾਲਾਂ ਨੂੰ ਗਿਰਨ ਤੋਂ ਬਚਾਂਦੀ ਹੈ

ਪਰਸਾਓਸ਼ਾਂ ਸਾੜ ਕੇ ਓਹਦੀ ਰਾਖ ਨੂੰ ਬਦਾਮ ਰੋਗਨ ਵਿਚ ਮਿਲਾ ਕੇ ਵਾਲਾਂ ਤੇ ਲਾਓ ਤਾਂ ਵਾਲ ਨਹੀਂ ਉਤਰਨਗੇ ।

## (੨੨) ਬਨਾਵਟੀ ਸੋਨਾ ਬਨਾਣਾ

ਇਕ ਤੋਲਾ ਜਿਸਤ ਨੂੰ ਨਿਕਿਆਂ ੨ ਕਰਕੇ ਪੈਹਲਾਂ ਤਿੱਲਾਂ ਦੇ ਤੇਲ ਵਿਚ ਦਸ ਵਾਰੀ ਬੁਝਾਓ ਤੇ ਮਗਰੋਂ ਦੁਧਵਿਚ

ਦਸ ਵਾਰੀ ਬੁਝਾਓ ਫਿਰ ਉਸਨੂੰ ਗਾਲ ਕੇ ਇਕ ਤੋਲਾ ਪਾਰਾ ਮਿਲਾ ਦਿਓ ਤੇ ਪੀਹ ਕੇ ਇਕ ਤੋਲਾ ਸੋਨਾਮਖੀ ਪਾਕੇ ਖਰਲ ਕਰੋ ਮਗਰੋਂ ਦੋ ਤੋਲੇ ਤਾਂਬਾ ਗਾਲ ਕੇ ਪਾ ਦਿਓ ਠੰਡਾ ਹੋਣ ਪਰ ਕਢ ਲਵੋ ਸੋਨੇ ਦੇ ਰੰਗ ਦੀ ਧਾਤ ਤਿਆਰ ਹੋਵੇਗੀ।

## (੨੩) ਜਰਮਨ ਸਿਲਵਰ ਬਨਾਨਾ

ਨਿਕਲ ਸਿਲਵਰ ਦੋ ਤੋਲੇ, ਜਿਸਤ ਇਕ ਤੋਲਾ ਤਾਂਬਾ ਤਿੰਨ ਤੋਲੇ ਸਾਰਿਆਂ ਨੂੰ ਇਕੋ ਥਾਂ ਕਰਕੇ ਗਾਲ ਲਓ ਜਰਮਨ ਸਿਲਵਰ ਤਿਆਰ ਹੋ ਜਾਏਗੀ।

## (੨੪) ਸੁਨੈਹਰੀ ਗਿੱਲਟ ਕਰਨ ਦਾ ਮੈਦਾ

ਸੋਨੇ ਦੇ ਬਰੀਕ ਵਰਕ ਸ਼ੋਰਾ ਦੇ ਤੇਜ਼ਾਬ ਵਿਚ ਗਾਲ ਕੇ ਤੇ ਸਾਫ ਕਰਕੇ ਮੈਦਾ ਬਨਾ ਲਓ ਜਿਸਨੂੰ ਗਿਲਟ ਕਰਨਾ ਹੋਵੇ ਉਸਨੂੰ ਸੈਨਾਈਡਆਫ ਪੋਟਾਸੀਅਮ ਦੇ ਪਾਨੀ ਮੇਂ ਤਿੰਨ ਘੰਟੇ ਰਖੋ ਤੇ ਫੇਰ ਮੈਦਾ ਉਤੇ ਮਲ ਦੇਓ।

## (੨੫) ਚਿੱਟਾ ਗਿੱਲਟ ਕਰਨ ਦਾ ਮੈਦਾ

ਨਟਰੀਟ ਆਫ ਸਿਲਵਰ ਤੇ ਸੈਨਾਈਟਿਡਆਫ ਪੋਟਾਸੀਅਮ ਤੇ ਖੜੀਆ ਮਿਟੀ ਬ੍ਰਾਬਰ ੨ ਲੈਕੇ ਖਰਲ ਕਰ ਲਵੋ ਤੇ ਭਾਂਡੇ ਨੂੰ ਚੰਗੀਤਰਾਂ ਸਾਫ ਕਰਕੇ ਏਹ ਮੈਦਾ ਬਣਿਆ ਹੋਇਆ ਮਲ ਦਿਓ ਬੜਾ ਚੰਗਾ ਗਿੱਲਟ ਹੋ ਜਾਵੇਗਾ।

## (੨੬) ਪਾਰੇ ਦੀ ਗੋਲੀ ਬਨਾਨੀ

ਦੋ ਤੋਲੇ ਪਾਰਾ ਇਕ ਕੜਾਹੀ ਵਿਚ ਪਾ ਲਵੋ ਤੇ ਦੋ ਤੋਲੇ, ਨੀਲਾ ਥੋਥਾ ਤੇ ਦੋ ਤੋਲੇ ਲੂਣ ਪੀਹ ਕੇ ਏਹ ਦੋ ਚੀਜ਼ਾਂ ਮਿਲਾ ਕੇ ਪਾਰੇ ਉਪਰ ਸੁਟੋ ਫੇਰ ਹੌਲੀ ਹੌਲੀ ਕੜਾਹੀ ਵਿਚ

ਪੰਜ ਸੇਰ ਪਾਣੀ ਪਾਓ ਤੇ ਨਰਮ ੨ ਅੱਗ ਦਿਓ ਜਦ ਪਾਣੀ ਅੱਧ ਸੇਰ ਰੈਹ ਜਾਵੇ ਤਾਂ ਲਾਹ ਲਵੋ ਤੇ ਠੰਡਾ ਕਰ ਲਵੋ ਫੇਰ ਪਾਰੇ ਨੂੰ ਕਢ ਕੇ ਧੋਕੇ ਗੋਲੀ ਬਣਾ ਲਵੋ ਫੇਰ ਦੋ ਦਿਨ ਨਿੰਬੂ ਦੇ ਰਸਾ ਵਿਚ ਪਾਈ ਰਖੋ ਫਿਰ ਗੋਲੀ ਕਡ ਲਵੋ ਦੁਧ ਦਾ ਗਿਲਾਸ ਭਰ ਕੇ ਉਸ ਵਿਚ ਗੋਲੀ ਸੁਟ ਦਿਉ ਤੇ ਦੁਧ ਪੀ ਲਵੋ ਫੇਰ ਗੋਲੀ ਕਢਕੇ ਧੋ ਕੇ ਰਖ ਲਵੋ ਇਸੇ ਤਰਾਂ ਕੁਝ ਚਿਰ ਵਰਤਨ ਨਾਲ ਜਿਸਮ ਨੂੰ ਤਾਕਤ ਹੁੰਦੀ ਹੈ ਤੇ ਮਣੀ ਵਧਦੀ ਹੈ ॥

## (੨੭) ਕਾਫੂਰ ਦਾ ਪਿਆਲਾ ਬਨਾਨਾ

ਤਿੰਨ ਛਟਾਂਕ ਕਾਫੂਰ ਨੂੰ ਨਾਰੀਅਲ ਦੇ ਤੇਲ ਵਿਚ ਪੀਹ ਕੇ ਇਕ ਤਾਂਬੇ ਦੇ ਭਾਂਡੇ ਵਿਚ ਰਖਕੇ ਉਸ ਉਤੇ ਮਿਟੀ ਦਾ ਕਚਾ ਪਿਆਲਾ ਰਖ ਦੇਓ ਫੇਰ ਭਾਂਡੇ ਨੂੰ ਚੁਲ੍ਹੇ ਉਤੇ ਰਖ ਕੇ ਸੇਕ ਦੇਓ ਐਸਾ ਕਰਨ ਨਾਲ ਕਾਫੂਰ ਪਿਆਲੇ ਵਿਚ ਜਾ ਲਗੇਗਾ, ਠੰਡਾ ਹੋਣੇ ਉਤੇ ਪਿਆਲੇ ਨੂੰ ਪਾਣੀ ਵਿਚ ਪਾ ਦਿਓ ਮਿਟੀ ਉਤਰ ਜਾਨ ਤੇ ਕਾਫੂਰ ਦਾ ਪਿਆਲਾ ਰੈਹ ਜਾਵੇਗਾ,ਇਸ ਪਿਆਲੇ ਵਿਚੋਂ ਪਾਣੀ ਪੀਣਾ ਸਿਰ ਦਰਦ ਲਈ ਚੰਗਾ ਹੈ।

## (੨੮) ਗੰਧਕ ਦਾ ਗਲਾਸ ਬਨਾਨਾ

ਗੰਧਕ ਨੂੰ ਗਾਲਕੇ ਪਿਆਲੇ ਜਾ ਗਲਾਸ ਦੇ ਸਚੇ ਵਿਚ ਪਾ ਦਿਰ ਇਸ ਤਰਾਂ ਪਕਾ ਗਲਾਸ ਬਣ ਜਾਇਗਾ ਇਸ ਬਰਤਨ ਵਿਚ ਪਾਣੀ ਜਾ ਦੁਧ ਪੀਣਾ ਖੂਨ ਨੂ ਸ਼ਾਫ ਕਰਦਾ ਹੈ।

## (੨੯) ਦੁਧ ਦਾ ਮੈਦਾ

ਕਾਰਬੋਨੇਟ ਆਫ ਸੋਡਾ ਇਕ ਤੋਲਾ ਲੈਕੇ ਤੀਸ ਤੋਲੇ ਗਰਮ ਪਾਣੀ ਵਿਚ ਖਰਲ ਕਰੋ ਫੇਰ ਓਹਦੇ ਵਿਚ ਡੇਢ ਸੇਰ ਦੁਧ ਮਿਲਾਕੇ ਅੱਗ ਤੇ ਪਕਾਓ ਜਦ ਖੋਇਆ ਬਨ ਜਾਏ ਤਾ ਥਾਲ ਵਿਚਪਾਕੇ ਖੁਸ਼ਕ ਕਰ ਲਵੋ ਜਦ ਦਿਲਚਾਹੇ ਉਸ ਮੈਦੇ ਨੂੰ ਗਰਮ ਪਾਣੀਵਿਚਪਾਕੇ ਦੁਧ ਬਣਾ ਸਕਦੇ ਹੋ।

## (੩੦) ਚਾਹ ਦੀਆਂ ਟਿਕੀਆਂ ਬਨਾਨੀਆਂ

ਤਿੰਨ ਸੇਰ ਦੁਧ ਵਿਚ ਇਕਸੇਰਪਾਣੀਤੇ ਤਿੰਨਛਟਾਂਕਾਂ ਚੰਗੀ ਚਾਹਪਾਕੇ ਪਕਾਓ ਜਦਚਾਹ ਦੀਆਂ ਪਤੀਆਂ ਗਲਜਾਣ ਤਾਂ ਪੁਣਕੇ ਪਤੀਆਂ ਕਢ ਦਿਓ,ਦੇ ਦੁਧ ਦਾ ਖੋਇਆ ਕਰਕੇ ਮਿਠਾ ਪਾਕੇ ਟਿਕੀਆਂ ਬਨਾ ਲਓ ਲੋੜ ਵੇਲੇ ਟਿਕੀ ਨੂੰ ਗਰਮ ਪਾਣੀ ਵਿਚ ਪਾ ਦਿਓ ਚਾਹ ਬਣ ਜਾਏਗੀ।

## (੩੧) ਬਿਲੂ ਬਲੈਕ ਸਿਆਹੀ ਬਨਾਨਾ

ਹਰੜ ਬਹੇੜਾ ਇਕ ਤੋਲਾ, ਕਸੀਸ ਇਕ ਛਟਾਂਕ ਅੰਗ੍ਰੇਜ਼ੀ ਨੀਲ ਦੋ ਛਟਾਂਕ, ਏਹਨਾਂ ਸਾਰਿਆਂ ਨੂੰ ਮਹੀਨ ਪੀਹਕੇ ਏਹਦੇ ਵਿਚ ਅਧੀ ਛਟਾਂਕ ਨੀਲਾ ਥੋਥਾ ਮਿਲਾਕੇ ਪੌਡਰ ਬਨਾਓ ਤੇ ਉਸ ਪੌਡਰ ਨੂੰ ਪਾਣੀ ਵਿਚ ਹਲ ਕਰਕੇ ਜੋਸ਼ ਦੇ ਕਰ ਵਰਤੋ।

## (੩੨) ਰਬੜ ਦੀ ਮੋਹਰ ਵਾਸਤੇ ਸਿਆਹੀ ਬਨਾਨਾ

ਗਲੈਸਰੀਨ ਵਿਚ ਜੇਹੜਾ ਰੰਗ ਚਾਹੋ ਮਿਲਾਓ



ਸਿਆਹੀ ਤਿਆਰ ਹੈ।

## (੩੩) ਜਾਨਵਰਾਂ ਦੇ ਪਰਾਂ ਨੂੰ ਰੰਗਨਾ

ਪਾਣੀ ਵਿਚ ਪੈਹਲਾਂ ਫਟਕੜੀ ਹਲ ਕਰਕੇ ਇਸਦੇ ਜੁਸ਼ਾਂਦੇ ਵਿਚ ਪਰਾਂ ਨੂੰ ਇਕ ਘੰਟਾ ਭਿਜੇ ਰੈਹਣ ਦਿਓ, ਮਗਰੋਂ ਜਿਸ ਰੰਗ ਵਿਚ ਚਾਹੋ ਰੰਗ ਲਵੋ ਬਹੁਤ ਚੰਗਾ ਰੰਗ ਚੜ੍ਹੇਗਾ।

## (੩੪) ਹਾਥੀ ਦੰਦ ਨੂੰ ਰੰਗਨਾ

ਹਾਥੀ ਦੰਦ ਨੂੰ ਪੈਹਲਾਂ ਲੈਮੂ ਦੇ ਅਰਕ ਵਿਚ ਦੋ ਦਿਨ ਰਖੋ ਫੇਰ ਜੇਹੜਾ ਰੰਗ ਚੜ੍ਹਾਨਾ ਹੋਵੇ ਓਸਨੂੰ ਪਾਣੀ ਵਿਚ ਹਲ ਕਰਕੇ ਉਹਦੇ ਵਿਚ ਹਾਥੀ ਦੰਦਾਂ ਨੂੰ ਪਾ ਦਿਓ ਰੰਗ ਬਹੁਤ ਸੋਹਣਾ ਚੜ੍ਹੇਗਾ।

## (੩੫) ਮੂੰਹ ਤੇ ਮਲਨੇ ਵਾਲਾ ਪੌਡਰ ਬਨਾਨਾ

(੧) ਸਮੂੰਦ੍ਰੀ ਬੜਾ ਸਿੱਪ ਕੋਲਿਆਂ ਦੀ ਅੱਗ ਵਿਚ ਰਖਕੇ ਫੂਕੋ,ਇਸ ਤਰਾਂ ਕਰਨ ਨਾਲ ਸਫੈਦ ਚੂਨੇ ਵਰਗਾ ਹੋ ਜਾਇਗਾ,ਏਹਨੂੰ ਖਰਲ ਕਰਕੇ ਇਸ ਵਿਚ ਗੁਲਾਬੀ ਰੰਗ ਮਿਲਾ ਦਿਓ।

(੨) ਚੰਗਾ ਚਾਕ ਚਾਰ ਤੋਲੇ, ਕੁਸ਼ਤਾ ਜਿਸਤ ਇਕ ਤੋਲਾ, ਸਾਫ ਨਸ਼ਾਸ਼ਤਾ ਇਕ ਤੋਲਾ, ਅਤਰ ਗੁਲਾਬ ਦਸ ਬੂੰਦਾਂ ਸਭ ਨੂੰ ਮਿਲਾਕੇ ਖਰਲ ਕਰਕੇ ਬਰੀਕ ਕਪੜੇ ਨਾਲ ਛਾਣਲਵੋ ਇਹ ਪੋਡਰ ਬਹੁਤ ਚੰਗਾਹੈ।

## (੩੬) ਛਾਪਨੇ ਦੇ ਵਾਸਤੇ ਕਾਪੀ ਲਿਖਣੇ ਦਾ ਕਾਗਜ਼ ਤ੍ਰਿਆਰ ਕਰਨਾ



ਨਸ਼ਾਸ਼ਤੇ ਨੂੰ ਪਾਣੀ ਵਿਚ ਚੰਗੀ ਤਰਾਂ ਘੋਲੋ ਫੇਰ

ਛਾਨਕੇ ਏਹਦੇ ਵਿਚ ਕੁਝ ਰੇਵੰਦ ਮਿਲਾ ਦਿਉ ਫੇਰ ਅਸਪੰਜ ਨਾਲ ਕਾਗਜ਼ ਉਤੇ ਪੋਚਾ ਫੇਰ ਦਿਉ ਖ਼ੁਸ਼ਕ ਹੋਣ ਮਗਰੋਂ ਕਾਗਜ਼ ਵਰਤਨ ਲਈ ਚੰਗਾ ਹੈ ਕਾਗਜ਼ ਉਤੇ ਪੋਚਾ ਇਕੋ ਜੇਹਾ ਤੇ ਗਾਹੜਾ ਹੋਣਾ ਚਾਹੀਦਾ ਹੈ।

## (੩੭) ਛਾਪਣੇ ਲਈ ਕਾਪੀ ਲਿਖਣੇ ਦੀ ਸਿਆਹੀ ਬਨਾਨਾ

ਦੋ ਤੋਲੇ ਚਰਬੀ ਲੈਕੇ ਲੋਹੇ ਦੇ ਭਾਂਡੇ ਵਿਚ ਪਾਕੇ ਥੋੜੀ ਅੱਗ ਨਾਲ ਪਿਘਲਾਉ ਫੇਰ ਏਹਦੇ ਵਿਚ ਮੋਮ, ਰਾਲ, ਸਬੂਨ, ਚਪੜਾ ਲਾਖ ਦੋ ਦੋ ਤੋਲੇ ਤੇ ਕਾਜਲ ਇਕ ਮਾਸ਼ਾ ਪਾਕੇ ਖ਼ੂਬ ਘੋਟੋ ਮਗਰੋਂ ਬਰਤਨ ਨੂੰ ਅੱਗ ਉਤੇ ਲਾਹ ਲਵੋ ਠੰਡੀ ਹੋ ਜਾਨ ਤੇ ਇਹ ਸਿਆਹੀ ਵਰਤਨ ਦੇ ਲਾਇਕ ਹੈ ਵਰਤਨ ਦੇ ਸਮੇਂ ਥੋੜੀ ਜੇਹੀ ਸਿਆਹੀ ਲੈਕੇ ਗਰਮ ਪਾਣੀ ਵਿਚ ਘੋਲਕੇ ਰੇਸ਼ਮ ਦਾ ਕਪੜਾ ਪਾਕੇ ਲਿਖੋ।

## (੩੮) ਸੋਡਾ ਵਾਟਰ ਬਨਾਨਾ

ਅਧ ਸੇਰ ਪਾਣੀ ਦੇ ਗਲਾਸ ਵਿਚ ਪੇਹਲਾਂ ਢਾਈ ਮਾਸ਼ੇ ਨੀਬੂ ਦਾ ਸੱਤ ਘੋਲਕੇ ਫੇਰ ਪੰਜ ਮਾਸ਼ੇ ਸੋਡਾ ਪਾਉ ਸੋਡਾ ਪਾਂਦਿਆਂ ਪਾਣੀ ਜੋਸ਼ ਮਾਰਦਾ ਹੈ ਇਸੇ ਵਕਤ ਪੀ ਲਵੋ।

## (੩੯) ਕੱਚ ਉਤੇ ਗਿਲਟ ਕਰਨਾ

(੧) ਸੁਫੈਦ ਸਰੇਸ਼ ਮਹੀਨ ਘੋਟਕੇ ਸਪਿਰਟ ਵਿਚ ਪਾਕੇ ਥੋੜੀ ੨ ਅੱਗ ਬਾਲਕੇ ਹਲ ਕਰੋ, ਇਸ ਲੇਵੀ ਨੂੰ ਕਚ ਉਤੇ ਲਾਕੇ ਉਪਰ ਸੋਨੇ ਦਾ ਵਰਕ ਲਾ ਦਿਓ।

(੨) ਸੋਨੇ ਦੇ ਵਰਕ ਲੈਕੇ ਤੇਜ਼ਾਬ ਵਿਚ ਹਲ ਕਰ ਲਓ ਫੇਰ ਥੋੜਾ ਜੇਹਾ ਏਥਰ ਮਿਲਾਕੇ ਕਚ ਉਤੇ ਮਲਨੇ ਕਰਕੇ ਸੁਨੈਹਰੀ ਰੰਗ ਚੜ੍ਹ ਜਾਂਦਾ ਹੈ।

(੩) ਸੋਨੇ ਦੇ ਬਾਰੀਕ ਮੈਦੇ ਵਿਚ ਸੁਆਹ ਪਕੇ ਪਾਣੀ ਤੋਂ ਲੇਵੀ ਬਣਾ ਲਓ ਤੇ ਕਚ ਉਤੇ ਲਗਾ ਕੇ ਅੱਗ ਉਤੇ ਰਖੋ, ਅੱਗ ਦੇ ਤਾ ਨਾਲ ਸੋਨਾ ਹਲ ਹੋਕੇ ਕਚ ਤੇ ਚਮਿਟ ਜਾਏਗਾ।

## (੪੦) ਕੱਚ ਉਤੇ ਰੰਗ ਕਰਨਾ !

ਕਤੀਰਾ ਗੋਂਦ ਪਾਨੀ ਵਿਚ ਮਿਲਾਕੇ ਲੇਵੀ ਬਣਾ ਲਓ, ਫੇਰ ਲੇਵੀ ਦੇ ਵਜਨ ਦੇ ਅਨੁਸਾਰ ਅਡਿਆਂ ਦੀ ਸੁਫੈਦੀ ਜਾਂ ਕੋਈ ਟੰਗ ਮਿਲਾ ਲਓ, ਕਚ ਨੂੰ ਥੋੜਾ ਜੇਹਾ ਗਰਮ ਕਰਕੇ ਬੁਰਸ਼ ਨਾਲ ਰੰਗ ਚੜ੍ਹਾਓ ਖੁਸ਼ਕ ਹੋ ਜਾਨੇ: ਤੇ ਰੰਗ ਚਮਿਟ ਜਾਏਗਾ।

## (੪੧) ਕੱਚ ਉਤੇ ਲਿਖਣਾ

ਗੋਂਦ ਬਬੂਲ, ਗੋਂਦ ਕਤੀਰਾ ਇਕ ੨ ਤੋਲਾ ਲੈ ਕੇ ਪਾਨੀ ਵਿਚ ਹਲ ਕਰ ਲਵੋ, ਫੇਰ ਛਾਨਕੇ ਇਕ ਤੋਲਾ ਗਲੈਸਰੀਨ ਤੇ ਸੋਲਾਂ ਪੌਂਡ ਐਸੀਟਿਕ ਐਸਡ ਮਿਲਾ ਕੇ ਲਿਖੋ ਸੁਕ ਜਾਣ ਉਤੇ ਸਾਰੇ ਲਫਜ਼ ਪੜ੍ਹੇ ਜਾਣਗੇ।

## (੪੨) ਕੱਚ ਦੇ ਭਾਂਡੇ ਜੋੜਨੇ

(੧) ਐਸੰਗ ਗਲਾਸ ਨੂੰ ਸ਼ਰਾਬ ਵਿਚ ਪਾਕੇ ਅੱਗ ਉਪਰ ਹਲ ਕਰੋ, ਇਸ ਨਾਲ ਕਚ ਦਾ ਭਾਂਡਾ ਜੋੜਿਆ ਜਾ ਸਕਦਾ ਹੈ।

(੨) ਚਿੱਟੀ ਚੀਨੀ ਦੇ ਟੁਕੜੇ ਮਹੀਨ ਪੀਹਕੇ ਮੈਦਾ

ਕਰ ਲਓ ਤੇ ਏਹਦੇ ਵਿਚ ਅੰਡੇ ਦੀ ਸਫੈਦੀ ਮਿਲਾਕੇ ਲੇਵੀ ਹਾਰ ਬਨਾ ਲਓ ਏਹਦੇ ਨਾਲ ਕਚ ਦੇ ਭਾਂਡੇ ਜੋੜ ਸਕਦੇ ਹਾਂ ।

## (੪੩) ਪਿੱਤਲ ਉਤੇ ਫੁਲ ਪਾਨੇ ਤੇ ਲਿਖਣਾ

ਮੋਮ ਨੂੰ ਪਿਘਲਾਕੇ ਉਸਦੀ ਪਤਲੀ ਜੇਹੀ ਤਹ ਪਿੱਤਲ ਉਤੇ ਬਿਛਾਓ, ਫੇਰ ਇਸ ਉਤੇ ਲੋਹੇ ਦੀ ਕਲਮ ਨਾਲ ਨਕਾਸ਼ੀ ਕਰੋ ਜੋ ਲਿਖਣਾਂ ਹੋਵੇ ਲਿਖ ਲਵੋ, ਫੇਰ ਇਸ ਲਿਖੇ ਹੋਏ ਉਤੇ ਗੰਧਕ ਦਾ ਤੇਜ਼ਾਬ ਪਾ ਦਿਓ ਥੋੜੇ ਚਿਰ ਮਗਰੋਂ ਭਾਂਡੇ ਨੂੰ ਸਾਫ ਕਰ ਲਵੋ ਇਬਾਰਤ ਲਿਖੀ ਰਹੇਗੀ ।

## (੪੪) ਰੇਗਮਾਹੀ ਕਾਗਜ਼ ਬਨਾਨਾ

ਮੋਟੇ ਕਾਗਜ਼ ਉਤੇ ਸਰੇਸ਼ ਦਾ ਲੁਆਬ ਮਿਲਾ ਕੇ ਪਿਸਿਆ ਹੋਇਆ ਸ਼ੀਸ਼ਾ ਲਗਾ ਕੇ ਧੁਪ ਵਿਚ ਸੁਕਾ ਲਵੋ

## ਬੋਤਲ ਵਿਚ ਅੰਡਾ ਪਾਨਾ

ਸਿਰਕੇ ਵਿਚ ਸੱਠ ਬੂੰਦਾਐਸੀ ਟਿਕ ਏਸਡ ਮਿਲਾ ਕੇ ਏਹਦੇ ਵਿਚ ਅੰਡਾ ਪਾ ਦੇਓ, ਥੋੜੇ ਚਿਰ ਮਗਰੋਂ ਅੰਡਾ ਜੇਹਾ ਮੁਲਾਇਮ ਅਤੇ ਲਿਚਕਦਾਰ ਹੋ ਜਾਏਗਾ ਜੋ ਬੋਤਲ ਵਿਚ ਸੌਖਾ ਚਲਾ ਜਾਏਗਾ ਬੋਤਲ ਵਿਚ ਅੰਡਾ ਪਾਕੇ ਠੰਡਾ ਪਾਨੀ ਪਾ ਦਿਓ, ਇਸ ਨਾਲ ਅੰਡਾ ਪੇਹਲੀ ਹਾਲਤ ਵਿਚ ਹੋ ਜਾਏਗਾ ।

## (੪੬) ਨਚਣੇ ਵਾਲੀ ਛਾਪ ਬਨਾਨਾ

ਇਕ ਖਾਲੀ ਛਾਪ ਬਣਾਓ ਤੇ ਇਸਦੇ ਵਿਚ ਇਕ

ਸੁਰਾਖ਼ ਰਖਵਾਓ ਫਿਰ ਉਸ ਵਿਚ ਪਾਰਾ ਭਰ ਦਿਉ ਤੇ ਸੁਰਾਖ ਨੂੰ ਮਿਟੀ ਨਾਲ ਚੰਗੀ ਤਰਾਂ ਬੰਦ ਕਰ ਦਿਓ, ਮਗਰੋਂ ਕੋਇਲੇ ਤੇ ਤੱਪਾ ਕੇ ਜ਼ਮੀਨ ਉਤੇ ਪਾ ਦਿਓ, ਜਦ ਤਕ ਪਾਰਾ ਗਰਮ ਰਹੇਗਾ ਅੰਗੂਠੀ ਨਚਦੀ ਰਹੇਗੀ।

## (੪੭) ਹੈਰਾਨ ਕਰਨ ਵਾਲੀ ਪਿੰਸਲ ਬਨਾਣਾ

ਨਾਰੀਅਲ ਦੇ ਸਬੂਣ ਦੀ ਪਿੰਸਲ ਬਣਾਕੇ ਇਸਦੇ ਨਾਲ ਜੋ ਲਿਖਿਆ ਜਾਏ ਉਹ ਨਜ਼ਰ ਨਹੀਂ ਆਏਗਾ, ਪਰ ਕਾਗਜ਼ ਨੂੰ ਪਾਣੀ ਵਿਚ ਤਰ ਕਰਨੇ ਨਾਲ ਪੜ੍ਹਿਆ ਜਾਵੇਗਾ।

## (੪੮) ਪੰਜਾਂ ਮਿੰਟਾਂ ਵਿਚ ਦਹੀਂ ਜਮਾਣਾ

ਦੁਧ ਵਿਚ ਕੁਝ ਬੂੰਦਾਂ ਗੰਧਕ ਦੇ ਤੇਜ਼ਾਬ ਦੀਆਂ ਪਾਣ ਕਰਕੇ ਥੋੜੇ ਚਿਰ ਵਿਚ ਹੀ ਦਹੀਂ ਜੰਮ ਜਾਂਦਾ ਹੈ।

## (੪੯) ਪਾਣੀ ਵਿਚ ਅੱਗ ਦਾ ਬਾਲਣਾ

ਮੁਸ਼ਕਾਫੂਰ ਦੀ ਡਲੀ ਨੂੰ ਜਗਾਕੇ ਪਾਣੀ ਵਿਚ ਪਾਦਿਓ ਤਾਂ ਬਰਾਬਰ ਜਗਦਾ ਰਹੇਗਾ।

## (੫੦) ਤਾਲਾਬ ਵਿਚ ਅੱਗ ਦਾ ਪੈਦਾ ਕਰਨਾ

ਪੋਟਾਸੀਅਮ ਦੀ ਗੋਲੀ ਬਣਾਕੇ ਕਪੜੇ ਵਿਚ ਲਵੇਟ ਕੇ ਪਾਣੀ ਵਿਚ ਪਾ ਦਿਓ ਇਕ ਮਿੰਟ ਮਗਰੋਂ ਤੇਜ਼ ਸ਼ੋਲਾ ਪਾਣੀ ਵਿਚੋਂ ਨਜ਼ਰ ਆਵੇਗਾ ਤੇ ਇਕ ਦੋ ਮਿੰਟ ਰਹੇਗਾ।

## (੫੧) ਕਪੜਾ ਸੜਦਾ ਹੋਇਆ ਦਿਸੇ

ਹੜਤਾਲ, ਗੰਧਕ, ਸੰਧੂਰ ਇਕੋ ਜੇਹਾ ਲੈਕੇ ਪੀਹਕੇ ਕਪੜੇ ਉਤੇ ਮਾਲਸ਼ ਕਰ ਦਿਓ ਰਾਤ ਨੂੰ ਇਹ ਕਪੜਾ

ਅੱਗ ਵਾਂਗ ਚਮਕੇਗਾ ।

## (੫੨) ਸੜੇ ਕਾਗਜ਼ ਨੂੰ ਪੜ੍ਹਨਾ

ਸੜੇ ਹੋਏ ਕਾਗਜ਼ ਉਤੇ ਸਲਫੋਰਕ ਐਸਡ ਲਾਣ ਨਾਲ ਹਰਫ ਪੜ੍ਹੇ ਜਾਣਗੇ ।

## (੫੩) ਬੋਤਲ ਵਿੱਚ ਅੱਗ ਦਸਣੀ

ਚਿੱਟੀ ਬੋਤਲ ਵਿਚ ਤੇਜ਼ ਸ਼ਰਾਬ ਭਰਕੇ ਗੰਧਕ ਪਾ ਦਿਓ ਅੰਨ੍ਹੇਰੇ ਵਿਚ ਰੱਖਣ ਨਾਲ ਬੋਤਲ ਵਿਚ ਅੱਗ ਬਲਦੀ ਦਿਸੇਗੀ ।

## (੫੪) ਦਰਖਤ ਤੋਂ ਅੱਗ ਡਿਗਦੀ ਦਿਸੇ

ਪਿੱਪਲ ਦੇ ਛਿੱਲੜਾਂ ਦੇ ਕੋਇਲੇ ਪੀਹਕੇ ਮੈਦਾ ਬਣਾ ਕੇ ਪੋਟਲੀ ਵਿਚ ਬੰਦ ਕਰਕੇ ਦਰਖਤ ਨਾਲ ਲਮਕਾ ਦੇਵੋ । ਫੇਰ ਰਾਤ ਨੂੰ ਪੋਟਲੀ ਵਿਚ ਮੋਰੀਆਂ ਕੱਢਕੇਅੱਗ ਲਗਾ ਦਿਓ ਜਦ ਤਕ ਰਾਖ ਰਹੇਗੀ ਸ਼ੋਲੇ ਡਿਗਦੇ ਰੈਹਣਗੇ ।

## (੫੫) ਅਗਨੀ ਪੈਦਾ ਕਰਨਾ

ਊਠ ਦੀਆਂ ਮੇਂਗਨੀਆਂ ਸਾੜਕੇ ਸ਼ੈਹਦ ਵਿਚ ਤਰ ਕਰਕੇ ਖੁਸ਼ਕ ਕਰ ਲਵੋ ਜਦ ਅੱਗ ਦੀ ਲੋੜ ਹੋਵੇ ਮੇਂਗਨੀ ਨੂੰ ਤੋੜ ਕੇ ਹਵਾ ਵਿਚ ਰਖੋ ਥੋੜੀ ਦੇਰ ਵਿਚ ਓਹ ਬਲਣ ਲਗ ਪਵੇਗੀ ।

## (੫੬) ਲਕੜੀਆਂ ਨੂੰ ਪਾਣੀ ਨਾਲ ਅੱਗ ਲਾਣੀ

ਪਤਲੀਆਂ ੨ ਲਕੜੀਆਂ ਲੈਕੇ ਇਹਨਾਂ ਨੂੰ ਮਿਟੀ ਦਾ ਤੇਲ ਲਾਓ ਫੇਰ ਇਕ ਜਗ੍ਹਾ ਕਰਕੇ ਇਹਨਾਂ ਵਿਚ ਕਲੋਰੇਟ ਆਫ ਪੋਟਾਸ਼ ਪਾਕੇ ਪਾਣੀ ਦੇ ਛੀਂਟੇ ਮਾਰੋ ਇਸਤਰਾਂ

ਕਰਨ ਨਾਲ ਲਕੜੀਆਂ ਨੂੰ ਅੱਗ ਲਗ ਜਾਏਗੀ।

## (੫੭) ਪਾਣੀ ਵਿਚ ਪਤਾਸਾ ਨਾ ਘੁਲੇ

ਪਤਾਸੇ ਉਤੇ ਅੰਡੇ ਦੀ ਸਫੇਦੀ ਲਾਕੇ ਖੁਸ਼ਕ ਕਰੋ ਇਸੇ ਪਤਾਸੇ ਨੂੰ ਪਾਣੀ ਵਿਚ ਪਾ ਦਿਓ ਤਾਂ ਕੁਝ ਚਿਰ ਉਸੇ ਤਰਹਾਂ ਰਹੇਗਾ।

## (੫੮) ਰੰਗਤ ਦੀ ਹੈਰਾਨਗੀ ਵਾਲੀ ਤੱਬਦੀਲੀ

ਸੂਹੀ ਸੰਦਲ ਦੇ ਨਿਕੇ ੨ ਟੁਕੜੇ ਕਰਕੇ ਇਸਨੂੰ ਪਾਣੀ ਵਿਚ ਭਿਓਂ ਦੇਓ ਜਦ ਪਾਣੀਬਹੁਤ ਸੂਹਾ ਹੋ ਜਾਏ ਤਦ ਛਾਨ ਲਵੋ ਫਿਰ ਤਿੰਨ ਚਿਟੇ ਕੱਚ ਦੇ ਗਿਲਾਸ ਲੌ ਇਕ ਵਿਚ ਸੂਹਾ ਪਾਣੀ ਪਾ ਦਿਓ ਤੇ ਦੂਜੇ ਦੇ ਅੰਦਰ ਕੁਝ ਬੂੰਦਾ ਐਸੀਟਿਕ ਐਸਡ ਦੀਆਂ ਪਾਦਿਓ ਤੇ ਤੀਜੇਦੇਅੰਦਰਫਟਕੜੀ ਦਾ ਪਾਣੀ ਲਗਾ ਦਿਓ ਹੁਣ ਜੇਕਰ ਪਹਿਲੇ ਗਿਲਾਸ ਦਾ ਪਾਣੀ ਦੂਜੇ ਗਿਲਾਸ ਵਿਚ ਪਾਓ ਤੇ ਸੂਹਾ ਰੰਗ ਬਦਾਮੀ ਰੰਗ ਹੋ ਜਾਏਗਾ ਫੇਰ ਜੇਕਰ ਤੀਜੇ ਗਲਾਸ ਵਿਚ ਪਾਇਆ ਜਾਏ ਤਾਂ ਨੀਲਾ ਰੰਗ ਹੋ ਜਾਏਗਾ। ਹੁਣ ਜੇਕਰ ਲੋਹੇ ਦੀ ਸੁਲਾਖ ਨੂੰ ਸਿਰਕੇ ਵਿਚ ਤਰ ਕਰਕੇ ਇਸ ਨੀਲੇ ਰੰਗ ਦੇ ਪਾਣੀ ਵਿਚ ਫੇਰੋਗੇ ਤਾਂ ਰੰਗ ਅਰਗਵਾਨੀ ਹੋ ਜਾਏਗੀ।

## (੫੯) ਮੌਸਮ ਦਾ ਪਤਾ ਲੈਣਾ

ਚਿਟੇ ਕੱਚ ਦੀ ਬੋਤਲ ਲੈਕੇ ਅਧੀ ਪਾਣੀ ਨਾਲ ਭਰ ਦੇਓ ਅਤੇ ਓਸ ਵਿਚ ਇਕ ਜੋਕ ਪਾ ਦੇਓ ਨਾਲ ਕੁਝ ਕਾਲੀ ਮਿਟੀ ਵੀ ਪਾ ਦੇਓ ਫੇਰ ਇਸ ਬੋਤਲ ਨੂੰ ਉਸ ਮਕਾਨ ਦੇ ਦਰਵਾਜੇ ਉਤੇ ਲਟਕਾਇਆ ਜਾਏ ਜਿਸਦਾ ਰੁਖ ਸ਼ਿਮਾਲ ਦੀ ਵੱਲ ਹੋਵੇ, ਹੁਣ ਜੇਕਰ ਮੌਸਮ ਸਾਫ ਰਹੇਗਾ। ਤਾਂ ਜੋਕ ਅਰਾਮ

ਨਾਲ ਹੇਠਾਂ ਬੈਠੀ ਰਹੇਗੀ ਜੇਕਰ ਬਾਰਸ਼ ਹੋਣ ਵਾਲੀ ਹੋਵੇਗੀ ਤਾਂ ਪਾਣੀ ਦੇ ਵਿਚਕਾਰ ਰਹੇਗੀ । ਜੇਕਰ ਤੂਫਾਨ ਆਵਣ ਵਾਲਾ ਹੋਵੇਗਾ ਤਾਂ ਜੋਕ ਕਦੀ ਹੇਠਾਂ ਜਾਏਗੀ ਕਦੇ ਉਪਰ ਜਾਏਗੀ ।

## (੬੦) ਚੀਨੀ ਦੇ ਭਾਂਡੇ ਜੋੜਨ ਦਾ ਕਸ਼ਮੀਰੀ ਮਿਸਾਲਾ

ਸੁਚੇ ਸਿੱਪ ਜਾਂ ਵੱਡੇ ਸਿੱਪ ਨੂੰ ਮਹੀਨ ਕਰ ਲਓ ਤੇ ਅੰਡੇ ਦੀ ਸਫੇਦੀ ਮਿਲਾਕੇ ਇਤਨਾ ਘੋਟੋ ਕੇ ਲੇਵੀਹਾਰ ਹੋ ਜਾਵੇ ਤਾਂ ਭਾਂਡੇ ਦੇ ਜੋੜ ਉਤੇ ਲਾਕੇ ਟੋਟਿਆਂ ਨੂੰ ਕਸਕੇ ਬੰਨ੍ਹ ਦਿਓ ਤੇ ਅੱਗ ਦੇ ਅਗੇ ਰਖ ਦੇਓ,ਜਦ ਸੁਕਣ ਤੇ ਆਵੇ ਤਾਂ ਚਾਕੂ ਨਾਲ ਫਜ਼ੂਲ ਮਿਸਾਲਾ ਦੋਨਾ ਤਰਫਾਂ ਤੋਂ ਖੁਰਚ ਦੇਓ ਜੋੜ ਦਸੇਗਾ ਨਹੀਂ ।

## (੬੧) ਜੌਹਰ ਕਢਨੇ ਦੀ ਤਰਕੀਬ

ਜਿਸ ਚੀਜ਼ ਦਾ ਜੌਹਰ ਕਢਣਾ ਹੋਵੇ ਉਸ ਚੀਜ ਨੂੰ ਪੀਹਕੇ ਤੇ ਇਕ ਪਿਆਲੀ ਵਿਚ ਪਾ ਦਿਓ ਤੇ ਫੇਰ ਉਸਦੇ ਉਪਰ ਦੂਜੀ ਪਿਆਲੀ ਢੱਕਕੇ ਦੋਨਾਂ ਪਿਆਲੀਆਂ ਦੇ ਕੰਢਿਆਂ ਨੂੰ ਪਕਿਆਂ ਕਰ ਦੇਓ ਤੇ ਇਸਦੇ ਹੇਠਾਂ ਨਰਮ ੨ ਅੱਗ ਬਾਲੋ ਉਪਰ ਵਾਲੇ ਪਿਆਲੇ ਤੇ ਕਪੜਾ ਭਿਓਂਕੇ ਰੱਖ ਦੇਓ ਜਦ ਓਹ ਗਰਮ ਹੋ ਜਾਏ ਤਾਂ ਹੋਰ ਪਾਣੀ ਪਾਕੇ ਠੰਡਾ ਕਰ ਲਓ ਜੇਹੜੇ ਵੇਲੇ ਪਾਣੀ ਖੌਲਦਾਹੋਵੇ ਤਾਂ ਭਾਂਡਿਆਂ ਨੂੰਠੰਡੇ ਕਰਕੇ ਖੋਲੋ ਉਪਰਲੇ ਪਿਆਲੇ ਵਿਚ ਅੰਦਰ ਦੀ ਤਰਫ ਜੋਹਰ ਲਗੇ ਹੋਏ ਹੋਣਗੇ ਇਹਨਾਂ ਨੂੰ ਧਿਆਨ ਨਾਲ ਲਾਹ ਲਓ ।

## (੬੨) ਸੱਤ ਕਢਨੇ ਦੀ ਤਰਕੀਬ

ਜੇਹੜੀ ਚੀਜ਼ ਦਾ ਸਤ ਕਢਣਾ ਹੋਵੇ ਉਸਨੂੰ ਦਰੜ
ਕਰਕੇ ਪਾਣੀ ਵਿਚ ਘੋਲ ਲਵੋ ਤੇ ਇਕ ਦਿਨ ਰਾਤ ਦੇ
ਮਗਰੋਂ ਪਾਣੀ ਵਿਚ ਮਲਕੇ ਨਤਾਰ ਲਓ, ਫੇਰ ਏਸ ਢੰਗ
ਨਾਲ ਪਕਾਓ ਕਿ ਅਧਾ ਪਾਣੀ ਸੁਕ ਜਾਏ ਫੇਰ ਦੂਜੇ ਦਿਨ
ਨਤਾਰਕੇ ਅਗਨੀ ਉਤੇ ਖ਼ੁਸ਼ਕ ਕਰਕੇ ਟਿਕਾ ਰਖੋ ਤਾਂ ਸੱਤ
ਹੇਠਾਂ ਬੈਠ ਜਾਏਗਾ ।

## (੬੩) ਅਤਰ ਖਿੱਚਨਾ

ਇਸ਼ਦੇ ਵਿੱਚ ਅਰਕ ਖਿਚਨੇ ਦੀ ਤਰਕੀਬ ਅਮਲ
ਵਿਚ ਲਾਈ ਜਾਂਦੀ ਹੈ ਤੇ ਭਬਕਾ ਜੇਹੜਾ ਅਰਕ ਕਢਣ ਦੇ
ਸਮੇਂ ਖਾਲੀ ਹੁੰਦਾ ਹੈ ਇਸਦੇ ਵਿੱਚ ਸੰਦਲ ਦਾ ਤੇਲ ਪਾਕੇ
ਜਿਸ ਕੀਮਤ ਦਾ ਅਤਰ ਕਢਨਾ ਹੋਵੇ ਉਸ ਕਦਰ ਫੁਲ ਪਾ
ਦਿਓ ਤੇ ਜੇਹੜਾ ਪਾਨੀ ਭਬਕੇ ਵਿੱਚ ਹੈ ਉਸਨੂੰ ਇਕ ਰਾਤ
ਰੈਹਣ ਦੇਓ ਦੂਜੇ ਦਿਨ ਹੱਥ ਦੀਆਂ ਉਂਗਲਾਂ ਨਾਲ ਪਾਨੀ
ਦੀ ਤੈਹ ਤੇ ਜੇਹੜਾ ਅਤਰ ਤਰਦਾ ਰੈਂਹਦਾ ਹੈ ਉਠਾਕੇ ਕਿਸੇ
ਭਾਂਡੇ ਦੇ ਕੰਢੇ ਨਾਲ ਪੂੰਝਦੇ ਜਾਓ ਜਦ ਤਕ ਸਾਰਾ ਅਤਰ
ਨਾਂ ਉਠਾਓ ਇਸੇ ਤਰਾਂ ਰੈਂਹਦਾ ਹੈ।

## (੬੪) ਨਿਮਕ ਦਾ ਪਿਆਲਾ ਬਨਾਣਾ

ਕਚੀ ਮਿਟੀ ਦਾ ਇਕ ਗਲਾਸ ਬਨਾਕੇ ਲੂਣ ਤੇ
ਗਾਜਰ ਦੇ ਬੀਜ ਚੰਗੀ ਤਰਾ ਘੋਟਕੇ ਗਲਾਸ ਦੇ ਅੰਦਰ
ਇਸਦਾ ਲੇਪ ਕਰੋ ਫੇਰ ਧੁਪ ਵਿਚ ਸੁਕਾ ਲਓ ਫੇਰ ਹਲੀਲਾ
ਜ਼ਰਦ ਇਕ ਭਾਂਡੇ ਵਿਚ ਸੇੜਦਿਓ ਫੇਰ ਗਲਾਸ ਨੂੰ ਹਲੀਲੇ
ਦੇ ਪਾਣੀ ਵਾਲੇ ਭਾਂਡੇ ਵਿੱਚ ਪਾ ਦਿਓ। ਮਿਟੀ ਦਾ ਗਲਾਸ

ਗਲਕੇ ਨਿਮਕ ਦਾ ਪਿਆਲਾ ਬਣ ਜਾਏਗਾ।

## (੬੫) ਇਕ ਗਲਾਸ ਵਿੱਚ ਚਾਰ ਪੰਜ ਤਰਾਂ ਦਾ ਰੰਗ

ਰੰਗ ਨੂੰ ਪਾਣੀ ਵਿੱਚ ਵਖੋ ਵਖ ਘੋਲਕੇ ਪੈਹਲਾਂ ਬੋਤਲ ਵਿੱਚ ਇਕ ਰੰਗ ਦਾ ਪਾਨੀ ਪਾ ਦੇਓ ਫੇਰ ਤੇਲ ਪਾਕੇ ਦੂਜਾ ਰੰਗ ਪਾ ਦਿਓ ਇਸੇ ਤਰਾਂ ਤੇਲ ਪਾਕੇ ਇਕ ਦੂਜੇ ਦੇ ਮਗਰੋਂ ਰੰਗਦਾਰ ਪਾਣੀ ਪਾਕੇ ਰੰਗ ਬਣਾਂਦੇ ਜਾਓ ਤੇਲ ਤੇ ਪਾਣੀ ਵਖੋ ਵਖ ਰਹੇਗਾ।

## (੬੬) ਮੈਲਾ ਟੀਨ ਸਾਫ ਕਰਨਾ

ਟੀਨ ਨੂੰ ਥੋੜਾ ਜੇਹਾ ਗਰਮ ਕਰੋ ਤੇ ਨਸ਼ਾਦਰ ਨੂੰ ਬ੍ਰੀਕ ਕਰਕੇ ਛਿਣਕ ਕੇ ਗੁਦੜ ਨਾਲ ਮਲੋ ਤਾਂ ਸਾਰਾ ਮੈਲਾ ਟੀਨ ਸਾਫ ਹੋਕੇ ਨਵੇਂ ਟੀਨ ਵਰਗਾ ਨਿਕਲ ਆਵੇਗਾ।

## (੬੭) ਅਤਰ ਫਿਤਨਾ

ਅਤਰ ਫਿੱਤਨਾ ਜੋ ਦਿਲ ਨੂੰ ਖੁਸ਼ ਰਖਦਾ ਹੈ, ਏਹ ਬਨਾਨ ਦੀ ਤਰਕੀਬ ਏਹ ਹੈ:- ਬੁਰਾਦਾ ਸੰਦਲ ਇਕ ਸੇਰ, ਅਸਗੰਧ ਦੋ ਛਟਾਂਕ, ਛੜੀਲਾ ਇਕ ਪਾਓ, ਬੇਖ ਬਨਫਸ਼ਾਂ ਦੋ ਛਟਾਂਕ, ਗੁਲ ਗੁਲਾਬ ਦੋ ਛਟਾਂਕ, ਤੇਜਪਾਤ ਦੋ ਛਟਾਂਕ, ਲੌਂਗ ਅਧੀ ਛਟਾਂਕ, ਗੁਲ ਕੇਵੜਾ ਅੱਠ ਛਟਾਂਕ ਗੁਲ ਮੋਤੀਆ ਅਠ ਛਟਾਂਕ, ਗੁਲ ਮੌਲਸਰੀ ਇਕ ਪਾਓ, ਖਸ਼ਖਾਸ਼ ਦੋ ਛਟਾਂਕ, ਅਕਰਕਰਹਾ ਪੰਜ ਤੋਲੇ, ਲਾਚੀ ਚਿਟੀ ਸਤ ਤੋਲੇ, ਜੋਜ਼ ਬੋਆ ਦੋ ਤੋਲੇ, ਕਾਫੂਰ ਢਾਈ ਮਾਸ਼ੇ, ਏਹਨਾਂ ਸਭਨਾਂ ਚੀਜ਼ਾਂ ਨੂੰ ਮਿਲਾਕੇ ਚੰਗੀ ਤਰਾਂ ਹਲ ਕਰੋ, ਫੇਰ ਖਾਲਸ

ਮੋਮ ਪਾਕੇ ਲੇਵੀ ਬਨਾਓ ਤੇ ਡੱਬੀਆਂ ਵਿਚ ਭਰਕੇ ਵਰਤੋ ਏਸ ਅਤਰ ਨੂੰ ਦੋ ਰੁਪਯੇ ਤੋਲੇ ਦੇ ਹਿਸਾਬ ਵੇਚੋ।

## (੬੮) ਜਾਦੂਵਾਲਾ ਚਿਮਚਾ ਬਨਾਣਦੀ ਤਰਕੀਬ

ਇਸ ਚਿਮਚੇ ਦੀ ਏਹ ਵਡਿਆਈ ਹੈ ਕੇ ਜੇਕਰ ਗਰਮ ਚਾਹ ਦੇ ਪਿਆਲੇ ਵਿਚ ਰਖਿਆ ਜਾਏ ਤਾਂ ਜਲਦੀ ਪਿਘਲ ਜਾਏਗਾ, ਇਸਤੇ ਸਜਨ ਜਨ ਹੈਰਾਨ ਹੋਣਗੇ ਬਨਾਣ ਦੀ ਤਰਕੀਬ ਏਹ ਹੈ ਕੇ ਇਕ ਪਕਾ ਬਰਤਨ ਜੇਹੜਾ ਗਰਮੀ ਦੀ ਤੇਜ਼ੀ ਨਾਲ ਟੁਟ ਨਾ ਜਾਏ ਓਹਦੇ ਵਿਚ ਚਾਰ ਔਂਸ ਫੂਲ ਧਾਤ ਜਿਸਨੂੰ ਅੰਗ੍ਰੇਜ਼ੀ ਵਿਚ ਬਿਸਮਿਥ ਆਖਦੇ ਹਨ ਰਖਕੇ ਤੇਜ਼ ਅਗਨੀ ਵਿਚ ਪਿਘਲਾਓ ਜਦ ਓਹ ਚੰਗੀ ਤਰਾਂ ਪਿਘਲ ਜਾਏਗਾ ਤਾਂ ਢਾਈ ਔਂਸ ਸੀਸਾ (ਲੇਡ) ਤੇ ਡੇਢ ਔਂਸ ਰੰਗ (ਟਨ) ਪਾ ਦਿਓ ਜਦ ਏਹ ਸਭ ਧਾਤਾਂ ਮਿਲ ਜਾਣ ਤਾਂ ਅੱਗ ਹਟਾ ਲਓ ਤੇ ਇਸ ਨੂੰ ਛੋਟੀ ੨ ਸੁਲਾਖਾਂ ਵਿੱਚ ਢਲਵਾਕੇ ਕਿਸੇ ਸੁਨਾਰ ਕੋਲੋਂ ਚਿਮਚੇ ਬਣਵਾ ਲਓ, ਏਹ ਚਿਮਚਾ ਯੂਰਪ ਵਿੱਚ ਚੰਗੀ ਨਜ਼ਰਾਂ ਨਾਲ ਦੇਖਿਆ ਜਾਂਦਾ ਹੈ। ਮਿਸਟਰ ਹੋਲਡ, ਐਫ. ਐਸ. ਲੰਡਨ ਨੇ ਇਸ ਚਮਚੇ ਨੂੰ ਬਣਾਕੇ ਬੜੀ ਵਡਿਆਈ ਹਾਸਲ ਕੀਤੀ ਤੇ ਇਕ ਸੁਸਾਇਟੀ ਵਲੋਂ ਇਕ ਹਜ਼ਾਰ ਪੌਂਡ ਇਨਾਮ ਮਿਲਿਆਸੀ।

## (੬੯) ਦਸਾਂ ਬੂੰਦਾਂ ਥੀਂ ਇਕ ਗਲਾਸ ਸ਼ਰਬਤ

ਸੈਕਰੀਨ, ੧੦ ਗਰੀਨ ਰੂਹ ਕੇਵੜਾ ਇਕ ਬੂੰਦ, ਰੈਕਟੀ ਨਾਈਟ ਸਪਿਰਟ ਲੋੜ ਦੇ ਅਨਸਾਰ ਸਾਰਾ ਵਜ਼ਨ ਅਧਾ ਔਂਸ ਹੋ ਜਾਏ ਇਹਨਾਂ ਚੀਜ਼ਾਂ ਨਾਲ ਸ਼ਰਬਤ ਤਿਆਰ ਹੋ ਜਾਏਗਾ ਇਸ ਸ਼ਰਬਤ ਦੀਆਂ ਦਸ ਬਾਰਾਂ ਬੂੰਦਾਂ ਗਲਾਸ ਵਿਚ ਪਾਓ

ਇਕ ਉਮਦਾ ਖੁਸ਼ਬੂਦਾਰ ਗਲਾਸ ਸ਼ਰਬਤ ਦਾ ਤਿਆਰ ਹੋ ਜਾਏਗਾ। ਇਸ ਸ਼ਰਬਤ ਥੀਂ ਮੂੰਹ ਦੀ ਜ਼ਰਦੀ ਪੈਰਾਂ ਦਾ ਫੁਲ ਜਾਣਾ, ਨੀਂਦ ਦਾ ਘਟ ਆਉਣਾ ਤੇ ਦਿਲ ਦਾ ਧੜਕਣਾ ਦੂਰ ਹੋ ਜਾਂਦਾ ਹੈ ਖਰਚ ਕੁਲ ਦੋ ਆਨੇ ਹੁੰਦੇ ਹਨ ਇਕ ਸ਼ੀਸ਼ੀ ਨਾਲ ਸ਼ਰਬਤ ਦੇ ਦਸ ਗਲਾਸ ਬਣਦੇ ਹਨ ਹਕੀਮ ਏਹੀ ਸ਼ਰਬਤ ਰੁਪਯਾਂ ਤੋਂ ਵੇਚਦੇ ਹਨ।

## (੭੦) ਪਾਰਸਲਾਂ ਦੇ ਲਾਣ ਦੀ ਲਾਖ ਤਿਆਰ ਕਰਨਾ

ਚਪੜਾ ਲਾਖ ਉਮਦਾ ੩॥ ਔਂਸ, ਰਾਲ ਚਿਟੀ ੬॥ ਔਂਸ, ਸਾਫ ਚਾਕ ਅਧਾ ਔਂਸ, ਟਰਪਨ ਟਾਈਨ ੫ ਔਂਸ, ਟਰਪਨ ਟਾਈਨ ਤੇਲੀ ੧॥ ਔਂਸ, ਸਭ ਨੂੰ ਮਿਲਾਕੇ ਪਾਰਸਲ ਉਤੇ ਲਾਣ ਵਾਲੀ ਲਾਖ ਤਿਅ ਰ ਹੁੰਦੀ ਹੈ।

## (੭੧) ਗੋਟੇ ਜਾਂ ਪੁਰਾਨੇ ਠਪੇ ਤੋਂ ਚਾਂਦੀ ਕਢਨਾ

ਗੋਟੇ ਜਾਂ ਜਰੀ ਨੂੰ ਕਿਸੀ ਲੋਹੇ ਦੇ ਭਾਂਡੇ ਵਿਚ ਕਾਪੀ ਕੋਲਿਆਂ ਦੀ ਅੱਗ ਨਾਲ ਸਾੜ ਲਉ ਇਸ ਸੁਆਹ ਨੂੰ ਪੀਹਕੇ ਪਾਨੀ ਵਿਚ ਘੋਲ ਦਿਉ ਇਸ ਘੁਲੇ ਹੋਏ ਪਾਣੀ ਨੂੰ ਲਕੜੀ ਦੇ ਕਾਠੜਿਆਂ ਵਿਚ ਪਾਕੇ ਮਿਲਾਕੇ ਸਾਫ ਕਰਦੇ ਜਾਉ, ਸੁਆਹ ਨਿਕਲਦੀ ਜਾਏਗੀ ਤੇ ਚਾਂਦੀ ਹੇਠਾਂ ਬੈਠਦੀ ਜਾਏਗੀ ਤਾਂ ਤਿੱਲਫੱਟ ਚਾਂਦੀ ਦਾ ਜੇਹੜਾ ਮੈਦੇ ਦੀ ਸ਼ਕਲ ਵਿਚ ਬਨ ਗਿਆ ਹੈ ਉਸਨੂੰ ਕੁਠਾਲੀ ਵਿਚ ਪਾਕੇ ਅੱਗ ਦੀ ਮਦਦ ਨਾਲ ਗਾਲਕੇ ਜੇਹੜੀ ਡਲੀ ਬਨ ਜਾਇਗੀ ਉਹ ਚਾਂਦੀ ਹੈ।

## (੭੨) ਸ਼ੀਸ਼ੇ ਉਤੇ ਲਿਖਨਾ

ਸ਼ੀਸੇ ਉਤੇ ਪੈਹਲਾਂ ਮੋਮ ਲਾ ਕੇ ਉਸਦੀ ਤੈਹ ਉਸ ਪਰ ਜਮਾਓ ਤੇ ਕਲਮ ਦੇ ਨਾਲ ਲਿਖਕੇ ਉਹਦੇ ਵਿੱਚ ਲੂਣ ਦਾ ਤੇ ਾਬ ਪਾਓ, ਕੁਝ ਚਿਰ ਮਗਰੋਂ ਸ਼ੀਸ਼ੇ ਉਪਰ ਹਰਫ ਖੋਦੇ ਜਾਣਗੇ। ਦੂਜਾ ਤਰੀਕਾ ਫਲੋਰਕ ਐਸਡ ਸੇ ਕਚ ਦੇ ਕਿਸੇ ਭਾਂਡੇ ਤੇ ਲਿਖੋ ਫਿਰ ਅੱਗ ਨਾਲ ਸੁਕਾ ਲਓ ਬੜੀ ਚੰਗੀ ਸਿਆਹੀ ਨਾਲ ਲਿਖਿਆ ਜਾਏਗਾ।

## (੭੩) ਰਬੜਦਾ ਪ੍ਰੈਸ ਬਨਾਣ ਦੀ ਤਰਕੀਬ

ਚਾਈਨਾ ਕਲੇ ਅਧਾ ਔਂਸ, ਗਲੈਸਰੀਨ ੧੫ ਔਂਸ, ਜੈਲਾਟਨ ੧॥ ਔਂਸ, ਪੈਹਲਾਂ ਜੈਲਾਟਨ ਨੂੰ ਇਕ ਕਟੋਰੇ ਵਿੱਚ ਪਾਣੀ ਪਾਕੇ ਰਾਤ ਬਾਹਰ ਰੈਹਣ ਦਿਓ ਸਵੇਰੇ ਉਲਟਾਕੇ ਪਾਣੀ ਕਢ ਦਿਓ ਤੇ ਕੜ੍ਹਾਹੀ ਵਿਚ ਪਾਣੀ ਪਾਕੇ ਅੱਗ ਤੇ ਰਖ ਦਿਓ ਜਦ ਪਾਣੀ ਗਰਮ ਹੋਜਾਏ ਕਟੋਰਾ ਧਿਆਨ ਨਾਲ ਰਖ ਦਿਓ ਪਰ ਧਿਆਨ ਰਖਣਾ ਕੇ ਕੜਾਹੀ ਦਾ ਪਾਨੀ ਕਟੋਰੇ ਵਿੱਚ ਨਾ ਪਵੇ, ਜਦ ਜੈਲਾਟਨ ਤਤੇ ਪਾਣੀ ਨਾਲ ਪਤਲਾ ਹੋ ਜਾਏ ਤਾਂ ਕਟੋਰਾ ਕੜਾਹੀ ਵਿਚੋਂ ਕਢ ਲਵੋ ਫੇਰ ਗਲੈਸਰੀਨ ਕਿਸੇ ਲਕੜੀ ਦੇ ਤੀਲੇ ਨਾਲ ਹੌਲੀ ੨ ਹਲਾਓ, ਧਿਆਨ ਰਖਣਾ ਕੇ ਏਹਦੇ ਵਿੱਚ ਹਵਾ ਨਾ ਭਰ ਜਾਏ ਜਾਂ ਬੁੱਲਬੱਲਾ ਨਾ ਉਠੇ ਫੇਰ ਅੱਧਾ ਔਂਸ ਚਾਈਨਾ ਕਲੈ ਮਹੀਨ ਛਾਣਕੇ ਮਿਲਾ ਦਿਓ ਤੇ ਦੋ ਗਰੀਨ ਸਿਲੇ ਸਿਲਕ ਐਸਡ ਮਿਲਾਕੇ ਐਸੇ ਭਾਂਡੇਵਿੱਚਉਲਟਾਓ ਜੇਹੜਾ ਥੋੜਾ ਜੇਹਾ ਡੂੰਘਾ ਹੋਵੇ, ਛੇ ਘੰਟੇ ਰਹਿਣ ਦਿਓ ਠੰਡਾ ਹੋਣ ਤੇ ਵਰਤਣ ਵਿਚ ਲਿਆਓ।

## (੭੪) ਦੂਜੀ ਤਰਕੀਬ

ਸਰੇਸ਼ ਵਲਾਇਤੀ ਛੇ ਤੋਲੇ, ਪਾਣੀ ਨੌਂ ਤੋਲੇ ਵਿੱਚ ਤਰ ਕਰਕੇ ਹੇਠ ਲਿਖੇ ਤਰੀਕੇ ਅਨਸਾਰ ਗਾਲੋ ਤੇ ੨੨ ਔਂਸ ਗਲੈਸਰੀਨ ਮਿਲਾ ਦੇਓ ਇਸ ਥੀਂ ਪ੍ਰੈਸ ਤਿਆਰ ਹੋਜਾਏਗਾ।

## (੭੫) ਤੀਜੀ ਤਰਕੀਬ

੧॥ ਔਂਸ ਜੈਲਾਟੀਨ ਨੂੰ ਪਾਣੀ ਵਿੱਚ ਸੇੜਕੇ ਰਾਤ ਨੂੰ ਰੈਹਣ ਦਿਓ ਤੇ ਸਵੇਰੇ ਫੂਲੀ ਹੋਈ ਜੈਲਟੀਨ ਨੂੰ ਵਖੋ ਵਖ ਕਰ ਲਓ ਤੇ ਪੰਦਰਾਂ ਔਂਸ ਗਲੈਸਰੀਨ ਲੈਕੇ ਥ੍ਰਮਾਮੀਟ੍ਰ ਦੇ ੨੦੦ ਦਰਜੇ ਤਕ ਗਰਮੀ ਪਹੁੰਚਾਓ ਤੇ ਜੈਲਾਟੀਨ ਨੂੰ ਇਹਦੇ ਵਿੱਚ ਮਿਲਾਦਿਓ ਤੇ ਸੇਕ ਦਿਓ ਤੇ ਓਨ੍ਹਾਂ ਮਿਲੀਆਂ ਹੋਈਆਂ ਚੀਜ਼ਾਂਨੂੰ ਜੇਹੇ ਭਾਂਡੇ ਵਿਚ ਮਿਲਾਓ ਜੇਹੜਾਇਕ ਇੰਚ ਡੂੰਘਾਹੋਵੇ, ਪਾਣ ਵੇਲੇ ਭਾਂਡਾਸਿੱਧਾ ਹਖੋ ਤੇ ਉਪਰੋਂ ਢੱਕ ਦਿਓ ਪ੍ਰੈਸ ਤਿਆਰ ਹੋ ਜਾਏਗਾ, ਇਸ ਪ੍ਰੈਸ ਉਤੇ ਪੰਜਾਹ ਕਾਪੀਆਂ ਛਪ ਸਕਦੀਆਂ ਹਨ ਗਰਮੀ ਦੇ ਦਿਨਾਂ ਵਿਚ ਲੋੜ ਅਨੁਸਾਰ ਠੰਡਾ ਕਰਨਾ ਪੈਂਦਾ ਹੈ ਧਿਆਨ ਰਖਨਾ ਚਾਹੀਦਾ ਹੈ ਕਿ ਗਰਮ ਵਤਰ ਵਾਲੀ ਥਾਂਏਂ ਨਾ ਰਖਿਆ ਜਾਵੇ।

## (੭੬) ਛਾਪਣ ਦੀ ਸਿਆਹੀ ਦਾ ਨੁਸਖਾ

ਇਕ ਹਿੱਸਾ ਗਲੈਸਰੀਨ, ਪਾਣੀ ਪੰਜ ਹਿਸੇ ਨੇਲਸ ਰੰਗ ਜੇਹੜਾ ਪਾਣੀ ਵਿਚ ਹਲ ਹੋ ਜਾਏ ਮਿਲਾਕੇ ਅੱਗ ਉਤੇ ਰਖ ਦਿਓ ਥੋੜਾ ਚਿਰ ਪਕਾਓ ਸ਼ਿਆਹੀ ਤਿਆਰ ਹੋ ਜਾਏਗੀ।

## (੭੭) ਵਰਤਣ ਦਾ ਤਰੀਕਾ

ਉਪਰ ਲਿਖੀ ਸਿਆਹੀ ਨਾਲ ਜ਼ੋਰ ਸੇ ਦਬਾਕੇ

ਲਿਖੋ ਤੇ ਇਸ ਟੁਕੜੇ ਉਤੇ ਥੋੜਾ ਜੇਹਾ ਅਸਫ਼ੰਜ ਨੂੰ ਨਮ ਦੇਕੇ ਜਿਸਨੂੰ ਛਾਪਣਾ ਹੋਵੇ ਰਬੜ ਦੇ ਪ੍ਰੈਸ ਨਾਲ ਚਮੋੜ ਦੇਓ ਤੇ ਥੋੜਾ ਫਿਰ ਹਥ ਨਾਲ ਦਬਾਓ ਤਾਂ ਜੇ ਹਰਫ਼ ਇਸ ਦੀ ਹਮਵਾਰ ਤੈਹ ਉਤੇ ਆ ਜਾਣ,ਪੈਹਲਾਂ ਕਾਪੀ ਧਿਆਨ ਨਾਲ ਲਾਹ ਲਵੋ ਤੇ ਕਾਗਜ਼ ਏਹਦੇ ਉਤੇ ਰਖਕੇ ਛਾਪਦੇ ਜਾਓ ਜਿਸ ਵਕਤ ਛਪ ਜਾਏ ਗਰਮ ਪਾਨੀ ਨਾਲ ਅਸਫੰਜ ਨਾਲ ਧੋ ਦੇਵੋ।

## (੭੮) ਦੰਦਾਂ ਦਾ ਮੰਜਨ

ਨਿਮਕ ਲਾਹੌਰੀ ਪੰਜ ਤੋਲੇ, ਸ਼ੈਹਦ ਦਸ ਤੋਲੇ ਇਨ੍ਹਾਂ ਦੋਨਾਂ ਨੂੰ ਇਕ ਜਗ੍ਹਾ ਕਰ ਲਓ ਫੇਰ ਸਿਆਹੀ ਚੁਸ ਕਾਗਜ਼ ਫੈਲਾਕੇ ਗਰਮ ਤਵੇ ਤੇ ਸਾੜ ਦਿਓ ਫੇਰ ਚਿਟੀ ਗੋਲ ਮਰਚ ਇਕ ਤੋਲਾ, ਨਾਗਰ ਮੋਥਾ ਦੋ ਤੋਲੇ, ਇੰਦਰ ਜੌ ਦਸ ਮਾਸੇ ਸਮੁੰਦਰ ਝੱਗ ਇਕ ਤੋਲਾ, ਇਲਾਚੀ ਦਾਨਾ ਛੋਟਾ ਛੇ ਮਾਸ਼ੇ, ਗੁਲ ਸੁਰਖ ਛੇ ਮਾਸ਼ੇ, ਮੁਸ਼ਕ ਕਾਫੂਰ ਦੇਸੀ ਤਿੰਨ ਮਾਸ਼ੇ, ਲੇਮੂ ਦਾ ਸਤ ਛੇ ਮਾਸ਼ੇ, ਮਸਤਗੀ ਰੂਮੀ ਛੇ ਮਾਸ਼ੇ, ਨਿਰਮਲੀ ਦਾ ਮੈਦਾ ਛੇ ਮਾਸ਼ੇ ਏਹਨਾਂ ਸਾਰਿਆਂ ਨੂੰ ਮਿਲਾਕੇ ਮੈਦਾ ਬਣਾ ਲਓ, ਸਵੇਰੇ ਤੇ ਸ਼ਾਮ ਦੰਦਾਂ ਨੂੰ ਮਲਕੇ ਮੂੰਹ ਢਿਲਾ ਛਡ ਦਿਓ, ਜਦ ਪਾਣੀ ਮੂੰਹ ਵਿਚੋਂ ਨਿਕਲ ਜਾਵੇ ਤਾਂ ਤਾਜ਼ੇ ਪਾਨੀ ਦੀ ਚੁਲੀ ਕਰ ਲਓ ਇਸਦੇ ਨਾਲ ਦੰਦ ਸਾਫ ਹੋਜਾਣਗੇ ਅਤੇ ਦਰਦ ਨਹੀਂ ਹੋਵੇਗਾ।

## (੭੯)ਜਰਮਨ ਸਿਲਵਰ ਬਨਾਣਾ

ਤਾਂਬਾ ਤਿੰਨ ਪੌਂਡ, ਜਿਸਤ ਇਕ ਪੌਂਡ ਤੇ ਨਿਕਲ ਸਿਲਵਰਾਨ ਹਰਸਾ ਇਕ ਪੌਂਡ ਨੂੰ ਇਕ ਕੁਠਾਲੀ ਵਿਚ ਪਾਕੇ

ਗਾਲ ਲਵੋ ਫਿਰ ਇਹਨਾਂ ਦੇ ਕਈ ਕਿਸਮ ਦੇ ਖਡਾਵਣੇ ਬਣ ਸਕਦੇ ਹਨ।

## (੮੦) ਅੰਗ੍ਰੇਜ਼ੀ ਚਾਂਦੀ ਬਨਾਣੀ

ਬੁਰਾਦਾ ਨਿਕਲ ਅੱਠ ਮਾਸ਼ੇ, ਬੁਰਾਦਾ ਜਿਸਤ ਬਾਰਾਂ ਮਾਸ਼ੇ, ਬੁਰਾਦਾ ਤਾਂਬਾ ਚਾਰ ਮਾਸ਼ੇ, ਇਹਨਾਂ ਨੂੰ ਇਕ ਥਾਂ ਮਿਲਾਕੇ ਕੁਠਾਲੀ ਵਿਚ ਤੇਜ਼ ਅੱਗ ਉਪਰ ਗਲਾਓ ਮਗਰੋਂ ਠੰਡਾ ਕਰਕੇ ਵਰਤਣ ਵਿੱਚ ਲੈ ਆਓ।

## (੮੧) ਸੇਉ ਦਾ ਸ਼ਰਬਤ ਬਨਾਣਾ

ਚੰਗਾ ਸੇਉ ਲੈਕੇ ਪੈਹਲਾਂ ਉਸ ਨੂੰ ਛਿਲੋ ਫੇਰ ਬੀਜ ਕਢ ਦਿਓ ਫੇਰ ਕਪੜੇ ਵਿਚ ਪਾਕੇ ਕਿਸੇ ਚੀਜ ਨਾਲ ਪਾਣੀ ਕਢਲਓ ਤੇ ਪਾਣੀ ਨੂੰ ਭਾਂਡੇ ਵਿਚ ਪਾਕੇ ਚੁਲੇ ਉਤੇ ਰੱਖਦਿਓ ਤੇ ਥੋੜੀ ਜੇਹੀ ਅੱਗ ਬਾਲ ਦੇਓ ਜਦ ਤਿੰਨ ਹਿਸੇ ਪਾਣੀ ਸੜ ਜਾਵੇ ਤਾਂ ਲੋੜ ਅਨੁਸਾਰ ਮਿਸਰੀ ਪਾਕੇ ਚਾਸਨੀ ਤਿਆਰ ਕਰ ਲਓ ਤੇ ਠੰਡਾ ਕਰ ਲਓ ਜਦ ਠੰਡਾ ਹੋਜਾਵੇ ਬੋਤਲਾਂ ਵਿਚ ਭਰ ਦੇਓ ਏਹ ਦਿਲ ਦੀ ਕਮਜੋਰੀ ਦੂਰ ਕਰਦਾ ਹੈ।

## (੮੨) ਸ਼ਰਬਤ ਨੀਲੋਫਰ

ਬਿਨਾ ਡੋਡੀ ਦੇ ਫੁਲ ਨੀਲੋਫਰ ਦਸ ਤੋਲੇ, ਭਖੜਾ ਯਾਂ ਗੋਖਰੂ ਤਿੰਨ ਤੋਲੇ, ਮਿਸਰੀ ੪੦ ਤੋਲੇ ਲੋੜ ਅਨੁਸਾਰ ਅੱਗ ਤੇ ਰਖਕੇ ਸ਼ਰਬਤ ਤਿਆਰ ਕਰ ਲਓ ਏਹ ਸ਼ਰਬਤ ਬੁਖਾਰ ਅਤੇ ਸਿਰਦਰਦ ਵਾਸਤੇ ਚੰਗਾ ਹੈ।

## (੮੩) ਸ਼ਰਬਤ ਬਨਫਸ਼ਾਂ

ਬਨਫਸ਼ਾ ਸਾਫ ਪੰਜ ਤੋਲੇ, ਫੁਲ ਗੁਲਾਬ ਬਿਨਾਂ

ਡੋਡੀ ਪੰਜ ਤੋਲੇ, ਮਿਸਰੀ ੬੦ ਤੋਲੇ, ਲੋੜ ਅਨੁਸਾਰ ਪਾਣੀ ਵਿਚ ਭਿਉਂਕੇ ਅੱਗਤੇ ਰਖਕੇ ਜੋਸ਼ ਦੇਓ ਤੇ ਫੇਰ ਮਿਸਰੀਮਿਲਾ ਕੇ ਕਵਾਮ ਕਰ ਲਓ ਏਹ ਸ਼ਰਬਤ ਅਖ ਦਰਦ ਤੇ ਗੁਰਦੇ ਦਾ ਦਰਦ ਤੇ ਸਿਰ ਦਰਦ, ਗਰਮ ਖਾਂਸੀ, ਤਪ ਇਹਨਾਂ ਬੀਮਾਰੀਆਂ ਵਾਸਤੇ ਚੰਗਾ ਹੈ।

## (੮੪) ਸ਼ਰਬਤ ਖਸ਼ਖਾਸ਼

ਚਿਟੀ ਖਸ਼ਖਾਸ਼ ਦੋ ਤੋਲੇ, ਤੁਖਮ ਕਾਹੂ ਇਕ ਤੋਲਾ, ਕਾਲੀ ਖਸ਼ਖਾਸ ਇਕ ਤੋਲਾ ਜਵੈਣ ਦੇਸੀ ਇਕ ਤੋਲਾ, ਖੁਰਾ-ਸੈਨੀ ਜਵੈਣ ਇਕ ਤੋਲਾ, ਕੋਕਨਾਰ ਖੁਸ਼ਕ ਇਕ ਤੋਲਾ, ਬੀਹ ਦਾਣਾ ਦਸ ਮਾਸ਼ੇ, ਮੁਲੱਠੀ ਮੁਕੱਸ਼ਰ ਦੋ ਤੋਲੇ, ਮਿਸ਼ਰੀ ੬੦ ਤੋਲੇ ਇਹਨਾਂ ਸਾਰੀਆਂ ਨੂੰ ਚੰਗੀਤਰਾਂ ਕੁਟ ਕੇ ਬਿਨਾਂ ਮਿਸ਼ਰੀ ਤੇ ਬੀਹਦਾਣੇ ਦੇ ਭਿਓਂਕੇ ਅਗ ਤੇ ਰਖਕੇ ਜੋਸ਼ ਦਿਓ ਜਿਸ ਵਕਤ ਚੌਥਾ ਹਿਸਾ ਪਾਣੀ ਸੜ ਜਾਏ ਤਦ ਮਿਸ਼ਰੀ ਮਿਲਾ ਕੇ ਕਵਾਮ ਕਰ ਲਓ ਤੇ ਫੇਰ ਬੀਹਦਾਣਾ ਵੀ ਸ਼ਾਮਲ ਕਰਲਓ ਏਹ ਸ਼ਰਬਤ ਨਜ਼ਲਾ,ਖੰਗ,ਬੁਖਾਰ ਵਾਸਤੇ ਚੰਗਾ ਹੈ।

## (੮੫) ਸ਼ਰਬਤ ਸ਼ਾਹਤੂਤ

ਖਟੇ ਤੂਤਾਂ ਦਾ ਪਾਣੀ ਚਾਲੀ ਤੋਲੇ, ਮਿਸ਼ਰੀ ਚਾਲੀ ਤੋਲੇ, ਲੋੜ ਦੇ ਅਨੁਸਾਰ ਕਲੇਈ ਹੋਏ ੨ ਭਾਂਡੇ ਵਿਚ ਪਾ ਕੇ ਕਵਾਮ ਕਰਕੇ ਪਕਾਓ ਸ਼ਰਬਤ ਤਿਆਰ ਕਰ ਲਓ,ਠੰਡਾ ਹੋਣ ਤੇ ਬੋਤਲਾਂ ਵਿਚ ਭਰ ਲਓ ॥

## (੮੬) ਸ਼ਰਬਤ ਦੀਨਾਰ ਬਨਾਣਾ

ਤੁਖਮ ਕਾਸ਼ਨੀ ਅੱਠ ਤੋਲੇ, ਫੂਲ ਗੁਲਾਬ ਬਿਨਾ ਡੋਡੀ ਪੰਜਤੋਲੇ,ਪੋਸਤ ਬੇਖ ਕਾਸ਼ਨੀ ੮ ਤੋਲੇ ਤੁਖਮ ਕਸ਼ਨੀਜ਼

੧॥ ਤੋਲਾਮਿਸ਼ਰੀ੬੦ਤੋਲੇਰੇਂਵਦਖਤਾਈ ਡੇਢ ਤੋਲਾ,ਇਹਨਾਂ ਸਭਨਾ ਨੂੰ ਕੁਟ ਕੇਪੋਟਲੀ ਵਿਚ ਬਨੋਂ ਤੇ ਰੇਂਵਦਨੂੰਵਖਰਿਆਂ ਦਰੜ ਕਰਕੇ ਪੋਟਲੀ ਬਣਾਵੋ ਤੇ ਦੋ ਸੇਰ ਪਾਣੀ ਵਿਚ ਪਾ ਕੇ ਕਿਸੇ ਕਲਈ ਬਰਤਨ ਵਿਚ ਪਕਾਓ ਜਦ ਤਿੰਨ ਹਿਸੇ ਪਾਣੀ ਸੜ ਜਾਏਤਾਂਮਿਸਰੀ ਮਿਲਾਕੇ ਲੋੜ ਅਨੁਸਾਰ ਚਾਹਨੀਤਿਆਰ ਕਰੋਫਿਰ ਖਤਾਈ ਰੇਵੰਦ ਮਹੀਨਕਰਕੇ ਇਹਦੇ ਵਿਚ ਮਿਲਾਓ ਠੰਢਾ ਹੋ ਜਾਣ ਤੇ ਬੋਤਲਾਂ ਵਿਚ ਭਰ ਦੇਓ ਸ਼ਰਬਤ ਤਿਆਰ ਹੋ ਜਾਏਗਾ, ਏਹ ਸ਼ਰਬਤ ਯਰਕਾਨ, ਵਰਮ ਤਿਹਾਲ, ਤਪ, ਸੂਦਾਵੀ ਜਿਗਰ ਇਹਨਾਂ ਬੀਮਾਰੀਆਂ ਉਪਰ ਚੰਗਾ ਹੈ।

## (੮੭) ਸ਼ਰਬਤ ਨਾਰੰਜ

ਅਰਕ ਕਾਜਬਾਨ ਦਸ ਤੋਲੇ, ਮਿਸਰੀ ਪੰਜਾਹ ਤੋਲੇ, ਨਾਰੰਜ ਦਾ ਪਾਣੀ ਚਵੀ ਤੋਲੇ ਪੈਹਲਾਂ ਮਿਸਰੀ ਨੂੰ ਕਾਜਬਾਨ ਦੇ ਅਰਕ ਵਿਚ ਮਿਲਾਕੇ ਕਿਸੇ ਕਲਈ ਭਾਂਡੇ ਵਿਚ ਪਾਕੇ ਅਗ ਤੇ ਪਕਾਓ ਤੇ ਫੇਰ ਚਾਹਣੀ ਕਰਕੇ ਨਾਰੰਜ ਦਾ ਪਾਣੀ ਪਾ ਦੇਓ ਜਦ ਦੋ ਤਿੰਨ ਉਬਾਲੇ ਆ ਜਾਣ ਉਤਾਰ ਲਓ ਤੇ ਕੇਸਰ ਚਾਰ ਮਾਸੇ ਤੇ ਮੌਸਮੀ ਗੁਲਾਬ ਦੇ ਅਰਕ ਵਿਚ ਹਲ ਕਰਕੇ ਪਾ ਦੇਓ ਜਿਸ ਵੇਲੇ ਠੰਡਾ ਹੋ ਜਾਏ ਬੋਤਲਾਂ ਵਿਚ ਭਰ ਦੇਓ ।

## (੮੮) ਅਰਕ ਬਾਦੀਆਂ

ਪੈਹਲਾਂ ਸੌਂਫ ਨੂੰ ਪੋਟਲੀ ਵਿਚ ਬੰਨੋ ਫਿਰ ਇਕ ਦੇਗ ਪਾਣੀ ਨਾਲ ਭਰਕੇ ਏਹਦੇ ਵਿਚ ਪੋਟਲੀ ਪਾਕੇ ਅੱਗ ਉਤੇ ਰਖ ਦੇਓ ਤੇ ਕਰਮ ਪੀਕ ਲਾਕੇ ਅਰਕ ਖਿਚ ਲਓ ।

## (੮੯) ਅਤਰ ਤੇ ਅਰਕ ਗੁਲਾਬ ਕਢਣ ਦਾ ਢੰਗ

ਲੋੜ ਅਨੁਸਾਰ ਗੁਲਾਬ ਦੇ ਫੁਲ ਲੈਕੇ ਜਿਸ ਵੇਲੇ ਅਤਰ ਕਢਣ ਦੀ ਲੋੜ ਪਏ ਫੁਲਾਂ ਨੂੰ ਇਕ ਦੇਗ ਵਿਚ ਭਰ ਦਿਓ ਤੇ ਉਪਰੋਂ ਇਕ ਮਿਟੀ ਦੇ ਕੂੰਡੇ ਨਾਲ ਗਲ ਬੰਦ ਕਰ ਦਿਓ ਜੋ ਹਵਾ ਬਾਹਰ ਨਾ ਜਾ ਸਕੇ ਤੇ ਉਸ ਕੂੰਡੇ ਵਿਚ ਇਕ ਬਾਂਸ ਦਾ ਨਲਕਾ ਲਾਣ ਲਈ ਸੁਰਾਖ ਕਰ ਲਓ ਤੇ ਉਸਦੇ ਗਿਰਦ ਆਟਾ ਲਾ ਦਿਓ ਜੋ ਹਵਾ ਬਾਹਰ ਨਾ ਜਾਵੇ, ਫੇਰ ਤਾਂਬੇ ਦੇ ਭਾਂਡੇ ਵਿਚ ਸੰਦਲ ਭਰ ਦਿਓ ਤੇ ਬਾਂਸ ਦੇ ਨਲਕੇ ਦਾ ਦੂਜਾ ਸਿਰਾ ਬੰਦ ਕਰ ਦਿਓ ਤੇ ਦੂਜੇ ਚੁਲੇ ਤੇ ਰਖਕੇ ਹੇਠਾਂ ਅਗ ਬਾਲ ਦਿਓ ਜੇਹੜੇ ਵੇਲੇ ਭਾਂਡਾ ਭਰ ਜਾਏ ਹਟਾ ਲਓ, ਫੇਰ ਦੂਜਾ ਭਾਂਡਾ ਲਾ ਲਓ ਤੇ ਅਧ ਪਾਓ ਸੰਦਲ ਦਾ ਰੋਗਨ ਪਾਕੇ ਗਲ ਢਕ ਦਿਓ, ਉਸ ਪੈਹਲੇ ਘੜੇ ਨੂੰ ਜੇਹੜਾ ਅਰਕ ਨਾਲ ਭਰਿਆ ਗਿਆ ਸੀ ਇਕ ਭਾਂਡੇ ਵਿਚ ਉਲਟਾ ਦਿਓ ` ਜੇਹੜੇ ਚਿਟੇ ਤਿਰਬਰੇ ਅਰਕ ਉਪਰ ਹੋਣ ਉਨ੍ਹਾਂ ਨੂੰ ਹਥ ਨਾਲ ਉਤਾਰ ਲਓ ਤੇ ਖਾਲੀ ਭਾਂਡੇ ਵਿਚ ਪਾਂਦੇ ਜਾਓ, ਅਰਕ ਉਪਰ ਇਕ ਤ੍ਰਿਰਬਰਾ ਨਾ ਰਹੇ ਉਸ ਅਰਕ ਨੂੰ ਦੇਗ ਵਿਚ ਪਾ ਦਿਓ ਜੇਹੜੇ ਵੇਲੇ ਭਰ ਜਾਏ ਫੇਰ ਪੈਹਲੇ ਨੂੰ ਇਸੇ ਤਰਾਂ ਲਾ ਦਿਓ ਇਸ ਤਰਾਂ ਬਾਰ ਬਾਰ ਕਰਦੇ ਰਹੋ ਅੰਤ ਨੂੰ ਓਹ ਤਿਰਬਰੇ ਸ਼ੀਸ਼ੀ ਵਿਚ ਭਰ ਲਓ ਏਹੀ ਅਤਰ ਗੁਲਾਬ ਹੋਵੇਗਾ ਜਿਨ੍ਹਾਂ ਬਹੁਤ ਖਿਚ ਕੇ ਕਢਾਂਗੇ ਉਤਨਾਂ ਚੰਗਾ ਤੇ ਕੀਮਤੀ ਹੋਵੇਗਾ ॥

## (੯੦) ਕਪੜਿਆਂ ਉਤੇ ਨਿਸ਼ਾਨ ਕਰਨੇ ਵਾਲੀ ਸਿਆਹੀ

ਪਾਣੀ ਦਸ ਹਿਸੇ ਤੇ ਕਾਸਟਕ ਇਕ ਹਿਸਾ ਪਾਣੀ ਵਿਚ ਘੋਲਕੇ ਪਾ ਲਉ ਤੇ ਕਾਜਲ (ਫੁਲਾ) ਲੋੜ ਅਨੁਸਾਰ ਮਿਲਾਕੇ ਤਿਆਰ ਕਰ ਲਉ ਸਿਆਹੀ ਤਿਆਰ ਹੋ ਜਾਇਗੀ।

## (੯੧) ਉਨਾਬਾਂ ਦਾ ਸ਼ਰਬਤ

ਇਕ ਪਾਉ ਚੰਗੇ ਉਨਾਬ ਲੈਕੇ ਇਕ ਪਾਣੀ ਦੇ ਪਿਆਲੇ ਵਿਚ ਪਾਕੇ ਇਕ ਰਾਤ ਰਖ ਛਡੋ ਸਵੇਰੇ ਜੋਸ਼ ਦੇਕੇ ਮਿਸ਼ਰੀ ਪਾਕੇ ਚਾਹਨੀ ਕਰੋ ਤੇ ਅੱਗ ਤੋਂ ਉਤਾਰਕੇ ਰਖ ਲਉ ਠੰਡਾ ਹੋਨ ਤੇ ਸ਼ੀਸ਼ੀਆਂ ਵਿਚ ਭਰ ਲਓ।

## (੯੨) ਸ਼ਰਬਤ ਊਦ

ਦਾਰਚੀਨੀ ੬ ਮਾਸ਼ੇ, ਬਾਲਛੜ ੬ ਮਾਸ਼ੇ, ਲੌਂਗ ੬ ਮਾਸ਼ੇ, ਅਰਕ ਗੁਲਾਬ ਪੰਤਾਲੀ ਤੋਲੇ, ਮਿਸ਼ਰੀ ਪੰਜੀ ਤੋਲੇ, ਊਦ ਹਿੰਦੀ ੧॥ ਮਾਸ਼ਾ ਏਹਨਾਂ ਸਾਰੀਆਂ ਚੀਜਾਂ ਨੂੰ ਕੁਟਕੇ ਗੁਲਾਬ ਵਿਚ ਚਾਰ ਪਹਿਰ ਭਿਉਂ ਰਖੋ ਤੇ ਫੇਰ ਛਾਨ ਲਉ ਅਗ ਤੇ ਰਖਕੇ ਜੋਸ਼ ਦਿਉ ਤੇ ਲੋੜ ਅਨੁਸਾਰ ਮਿਸ਼ਰੀ ਮਿਲਾਕੇ ਚਾਹਣੀ ਕਰੋ ਠੰਡਾ ਹੋਨੇ ਤੇ ਬੋਤਲਾਂ ਵਿਚ ਭਰ ਲਉ ਸ਼ਰਬਤ ਬਨ ਗਿਆ ਇਹ ਦਿਮਾਗ ਲਈ ਬਹੁਤ ਚੰਗਾ ਹੈ ?

## (੯੩) ਸ਼ਰਬਤ ਸ਼ਗੂਫਾ (ਪੰਬਾ)

ਸ਼ਗੂਫਾ (ਪੰਬਾ) ਅੱਠ ਤੋਲੇ, ਅਰਕ ਗੁਲਾਬ ਸੱਠ ਤੋਲਿਆਂ ਵਿਚ ਭਿਉਂ ਛਡੋ, ਸਵੇਰੇ ਛਾਨਕੇ ਚਾਲੀ ਤੋਲੇ

ਮਿਸ਼ਰੀ ਪਾਕੇ ਚਾਹਣੀ ਤਿਆਰ ਕਰ ਲਉ ਠੰਡਾ ਹੋ ਜਾਏ
ਬੋਤਲਾਂ ਵਿਚ ਭਰ ਲਉ ਬਹੁਤ ਚੰਗਾ ਸ਼ਰਬਤ ਬਨ
ਜਾਇਗਾ। ਇਹ ਦਿਲ ਨੂੰ ਬੜੀ ਤਾਕਤ ਦੇਂਦਾ ਹੈ।

## (੯੪) ਰਬੜ ਦੀਆਂ ਮੋਹਰਾਂ ਬਨਾਨ ਦਾ ਢੰਗ

ਸਾਰਿਆਂ ਨਾਲੋਂ ਪੈਹਲਾਂ ਉਸ ਇਬਾਰਤ ਨੂੰ ਜੇਹੜੀ
ਬੋਲੀ ਵਿਚ ਮੋਹਰ ਲਾਨੀ ਹੋਵੇ ਟਾਈਪ ਦੇ ਹਰਫ ਲਾ ਲਉ
ਉਸੇ ਤਰਾਂ ਦੇ ਸਾਂਚੇ ਵਿਚ ਤਰਤੀਬ ਦੇ ਦਿਉ, ਉਸ ਦੇ
ਮਗਰੋਂ ਪਲਾਸਟਰ ਆਫ ਪੈਰਸ ਵਿਚ ਪਾਣੀ ਮਿਲਾਕੇ
ਏਹਦੀ ਇਕ ਤੈਹ ਉਪਰ ਰੂਲ ਫੇਰਕੇ ਇਕੋ ਜੇਹਾ ਕਰ ਲੋ
ਤੇ ਟਾਈਪ ਦੇ ਹਰਫਾਂ ਤੇ ਰਖਕੇ ਦਬਾਉ ਟਾਈਪ ਤੇ ਲਕੜੀ
ਦੇ ਹਰਫ ਪਲਾਸਟਰ ਆਫ ਪੈਰਸ ਵਿਚ ਧਸ ਜਾਨਗੇ ਫੇਰ
ਰਬੜ ਦਾ ਟੁਕੜਾ ਕਟਕੇ ਉਸ ਪਲਾਸਟਰ ਆਫ ਪੈਰਸ ਦੇ
ਨਿਸ਼ਾਨ ਹੋਏ ਰੁਖ ਨੂੰ ਸਕੰਜੇ ਵਿਚ ਚੰਗੀ ਤਰਾਂ ਕਸ ਦਿਉ ਤੇ
ਉਸਦੇ ਹੇਠਾਂ ਅਗ ਬਾਲਕੇ ਗਰਮੀ ਦਿਉ ਰਬੜ ਪਿਘਲ ਕੇ
ਪਲਾਸਟਰ ਆਫ ਪੈਰਸ ਵਿਚ ਘਸ ਜਾਇਗਾ ਤੇ ਉਹੀ
ਹਰਫ ਲਿਖੇ ਜਾਣਗੇ ਜਿੰਨਾਂ ਦਾ ਨਿਸ਼ਾਨ ਪਲਾਸਟਰ ਵਿਚ
ਲਗ ਗਿਆ ਸੀ, ਮੋਹਰ ਤਿਆਰ ਕਰਨੇ ਦਾ ਸਾਮਾਨ
ਬਣਿਆ ਬਣਾਇਆ ਦੁਕਾਨਾਂ ਤੇ ਵਿਕਦਾ ਹੈ।

## (੯੫) ਰਬੜ ਦੀਆਂ ਟਿਕੀਆਂ ਬਨਾਨੀਆਂ

ਕੈਹਰਬਾ, ਨਸ਼ਾਦਰ, ਖਰਨੀ ਦੇ ਬੀਜ, ਖਰਬੂਜੇ ਦੇ
ਬੀਜ, ਬਨੋਲੇ ਦੇ ਬੀਜ ਇਕੋ ਜੇਹੇ ਲੈਕੇ ਬ੍ਰੀਕ ਕਰਕੇ
ਪਾਣੀ ਪਾਕੇ ਇਕੋ ਜਿਨੀਆਂ ਟਿਕੀਆਂ ਬਨਾ ਲਓ
ਤੇ ਸਕੇ ਵਿਚ ਪਾਕੇ ਰਖ ਲਵੋ ਜਿਥੇ ਠੀਕ ਨਾ ਹੋਵੇ ਓਥੇ

ਹਥ ਦੀ ਰਗੜ ਨਾਲ ਗ਼ਲਤੀ ਠੀਕ ਕਰ ਲਓ।

## (੯੬) ਗਾਜਰ ਦਾ ਮੁਰੱਬਾ ਬਨਾਨਾ

ਪੈਹਲਾਂ ਗਾਜਰ ਨੂੰ ਛਿਲਕੇ ਟੁਕੜੇ ਕਰ ਲਓ ਤੇ ਮਿਸ਼ਰੀ ਦੀ ਚਾਹਨੀ ਸਖਤ ਕਰਕੇ ਓਹਦੇ ਵਿਚ ਪਾਓ ਮੁਰੱਬਾ ਚੰਗਾ ਤਿਆਰ ਹੋ ਜਾਇਗਾ ਇਹ ਮੁਰੱਬਾ ਆਵਾਜ਼ ਨੂੰ ਸਾਫ ਕਰਦਾ ਹੈ, ਨਜ਼ਲਾ, ਜ਼ੁਕਾਮ ਤੇ ਖਾਂਸੀ ਨੂੰ ਦੂਰ ਕਰਦਾ ਹੈ ਕਮਜ਼ੋਰੀ ਨੂੰ ਵੀ ਦੂਰ ਕਰਦਾ ਹੈ।

## (੯੭) ਪਿਪਰ ਮਿੰਟ ਦੀ ਮਠਾਈ ਬਨਾਨਾ

ਦਾਨਾਦਾਰ ਖੰਡ ਨੂੰ ਪੀਹ ਲਓ ਤੇ ਅੰਡਿਆਂ ਦੀ ਸਫੈਦੀ ਖੰਡ ਜਿਨੀ ਲੈਕੇ ਦੋਨਾਂ ਵਿਚ ਥੋੜੀ ਜੇਹੀ ਪਿਪਰ ਮਿੰਟ ਮਿਲਾਕੇ ਦੋੜਾ ਜੇਹਾ ਗੁਲਾਬੀ ਰੰਗ ਪਾਕੇ ਰਗੜੋ ਤੇ ਗੋਲੀਆ ਬਨਾਕੇ ਰਖੋ ਇਹ ਹਾਜਮੇਂ ਲਈ ਬਹੁਤ ਚੰਗਾ ਹੈ।

## (੯੮) ਮੱਖੀ ਮਾਰ ਕਾਗ਼ਜ਼ ਤਿਆਰ ਕਰਨਾ

ਅਲਸੀ ਦੇ ਤੇਲ ਵਿਚ ਮੁਨਕਾ ਪਾਕੇ ਅੱਗ ਤੇ ਚੰਗੀ ਤਰਾਂ ਪਕਾਓ ਜਦ ਲੇਸਦਾਰ ਹੋ ਜਾਏ ਤਾਂ ਹੇਠਾਂ ਲਾਹਕੇ ਠੰਡਾ ਕਰ ਲਓ ਤੇ ਬੁਰਸ਼ ਨਾਲ ਕਿਸੇ ਮੋਟੇ ਕਾਗਜ਼ ਤੇ ਚੰਗੀਤਰਾਂ ਫੈਲਾ ਦੇਵੋ ਜਿਸ ਵੇਲੇ ਖੁਸ਼ਕ ਹੋ ਜਾਏ ਰਖ ਲਓ ਬਹੁਤ ਚੰਗਾ ਮਖੀ ਮਾਰ ਕਾਗਜ਼ ਤਿਆਰ ਹੋ ਜਾਵੇਗਾ।

## (੯੯) ਖਟਮਲ ਦੂਰ ਕਰਨ ਦਾ ਢੰਗ

ਗੰਧਕ ਦੀ ਧੂਨੀ ਮੰਜੀ ਦੇ ਚਵਾਂ ਪਾਵਿਆਂ ਦੇ ਇਰਦ ਗਿਰਦ ਤੇ ਵਿਚਕਾਰ ਦਿਤੀ ਜਾਏ ਉਮੈਦ ਹੈ ਕਿ ਫ਼ੇਰ ਤੁਸੀਂ ਅਰਮਾਨ ਨਾਲ ਸੌਂ ਜਾਓਗੇ।

## (੧੦੦) ਸੇਉਂਕ ਕੰਧ ਨਾਲੋਂ ਦੂਰ ਕਰਨੇ ਦਾ ਤ੍ਰੀਕਾ

ਇਕ ਸੇਰ ਘਟੀਆ ਸਬੂਣ ਦਸ ਸੇਰ ਪਾਣੀ ਵਿਚ ਮਿਲਾਕੇ ਕਲਈ ਦਾਰ ਦੀਵਾਰ ਉਤੇ ਕੂਚੀ ਕਰ ਦਿਉ ਪਰ ਇਸ ਗਲਦਾ ਧਿਆਨ ਰਖਣਾ ਕੇ ਝੱਗ ਨਾ ਉਠੇ, ਜਿਸ ਵੇਲੇ ਖੁਸ਼ਕ ਹੋ ਜਾਏ ਦੂਜੇ ਤੀਜੇ ਦਿਨ ਉਸੇ ਤਰਾਂ ਕਰੋ ਤੇ ਜੇਕਰ ਦੋ ਸੇਰ ਦੁਧ ਵਿਚ ਇਕ ਪਾਉ ਫੱਟਕੜੀ ਪਾਕੇ ਕੂਚੀ ਕਰ ਦਿਉ ਤਾਂ ਵੀ ਸੇਉਂਕ ਦੂਰ ਹੋ ਜਾਇਗੀ।

## (੧੦੧) ਸੰਗ ਮਰਮਰ ਯਾ ਪੱਥਰ ਤੇ ਹਰਫ ਖੋਦਕੇ ਪਾਨ ਵਾਲੀ ਸਿਆਹੀ

ਤਿੰਨ ਔਂਸ ਪੀਜ ਨੂੰ ਗਲਾਕੇ ਅਧਾ ਪੌਂਡ ਲੰਬੋਵਾਕ ਸੜਿਆ ਹੋਇਆ ਪੀਹਕੇ ਚੰਗੀ ਤਰਾਂ ਮਿਲਾ ਦਿਉ ਤੇ ਪਤਲਾ ਰਖਕੇ ਹਰਫਾਂ ਵਿਚ ਭਰ ਦਿਉ।

## (੧੦੨) ਨਾਰੰਜੀ ਰੰਗ ਵਿਚ ਕਪੜਾ ਰੰਗਣ ਦੀ ਤਰਕੀਬ

ਪੇਹਲਾਂ ਸ਼ਹਾਬ ਜਿਸਦਾ ਵਜਨ ਇਕ ਪੌਂਡ ਹੋਵੇ, ਦੋ ਸੇਰ ਪਾਣੀ ਵਿਚ ਪਾਓ ਫੇਰ ਇਕ ਛਟਾਂਕੀ ਹਾਰ ਸ਼ਿੰਗਾਰ ਦੇ ਫੁਲ ਲਓ ਏਹਨਾਂ ਦੇ ਰੰਗ ਵਿਚ ਕਪੜੇ ਨੂੰ ਚੰਗੀ ਤਰਾਂ ਡੋਬਕ ਮਲੋ, ਤੇ ਨਿਚੋੜ ਲਓ ਫੇਰ ਰੰਗ ਨੂ ਪਕਿਆਂ ਕਰਨ ਲਈ ਏਹਦੇ ਵਿਚ ਥੋੜਾ ਜੇਹਾ ਫਟਕੜੀ ਦਾ ਪਾਣੀ ਮਿਲਾਕੇ ਕਪੜੇ ਨੂੰ ਸੇੜਕੇ ਫੇਰ ਨਚੋੜਕੇ ਸੁਕਾ ਲਓ, ਰੰਗ ਬਹੁਤ ਅਛਾ ਹੋ ਜਾਏਗਾ।

## (੧੦੩) ਜੋਗੀਆ ਰੰਗ ਦਾ ਕਪੜਾ ਰੰਗਣ ਦਾ ਤਰੀਕਾ

ਪੈਹਲਾਂ ਗੇਰੂ ਤੇ ਸੰਧੂਰ ਨੂੰ ਪਾਣੀ ਵਿਚ ਹਲ ਕਰ ਲਓ ਫੇਰ ਏਹਦੇ ਵਿਚ ਕਪੜੇ ਨੂੰ ਡੋਬ ਕੇ ਫੇਰ ਮਾਇਆ ਲਾਕੇ ਸੁਕਾ ਲਓ।

## (੧੦੪) ਗੁਲਾਬੀ,ਆਤਸ਼ੀ, ਪਿਆਜ਼ੀ ਰੰਗ ਵਿਚ ਕਪੜਾ ਰੰਗਣਾ

ਪੈਹਲਾਂ ਇਕ ਛਟਾਂਕੀ ਸ਼ਹਾਬ ਲਓ ਤੇ ਏਹਦੇ ਵਿਚ ਕਪੜੇਨੂੰ ਡੋਬਦਿਓ ਫੇਰ ਕਿਸ਼ਟੇਦੇਪਾਣੀ ਵਿਚ ਇਕ ਵਾਰ ਡੋਬ ਲਓ ਤੇ ਨਚੋੜ ਲਓ ਜੇ ਸ਼ਹਾਬ ਚਾਰ ਤੋਲੇ ਹੋਵੇ, ਤਾਂ ਰੰਗ ਗੁਲਾਬੀ ਆਤਸ਼ੀ ਇਕ ਤੋਲਾ ਹੋਵੇ ਪਰ ਜੇਕਰ ਗੁਲਾਬੀ ਪਿਆਜ਼ੀ ਹੋਵੇ ਤਾਂ ਠੀਕ ਹੈ,।

ਨੋਟ--ਰੰਗਣ ਵਾਲੇ ਵਾਸਤੇ ਜਰੂਰੀ ਹੈ ਕਿ ਕਪੜੇ ਬਾਬਤ ਰੰਗ ਦਾ ਅੰਦਾਜ਼ਾ ਖੁਦ ਕਰ ਲਵੇ।

## (੧੦੫) ਜ਼ਰਦ ਰੰਗ ਵਿਚ ਕਪੜਾ ਰੰਗਣਾ

ਉਮਦਾ ਹਲਦੀ ਜਰਦ ਰੰਗ ਤਿੰਨ ਤੋਲੇ ਲੈਕੇ ਖੂਬ ਮਹੀਨ ਕੁਟੋ ਤੇ ਕਪੜੇ ਵਿਚ ਛਾਣ ਲਓ ਫੇਰ ਕਪੜਾ ਰੰਗ ਕੇ ਨਚੋੜ ਲਓ ਤੇ ਸੁਕਾ ਲਓ ਤੇ ਫਟਕੜੀ ਦੇ ਪਾਨੀ ਵਿਚ ਡੋਬ ਲਓ ਫੇਰ ਅੰਬ ਦੀ ਛਿਲੜ ਦੇ ਗਰਮ ਪਾਨੀ ਵਿਚ ਰੰਗ ਲਓ ਜੇਹੜੇ ਵੇਲੇ ਰੰਗ ਚੜ੍ਹ ਜਾਏ ਤਾਂ ਨਿਚੋੜ ਕੇ ਸੁਕਾ ਲਓ ਰੰਗ ਸੋਹਣਾ ਚੜ੍ਹ ਜਾਏਗਾ।

## (੧੦੬) ਸੂਦਈ ਰੰਗ ਦਾ ਕਪੜਾ ਰੰਗਣਾ

ਪੈਹਲਾਂ ਕਪੜੇ ਨੂੰ ਤੇਲ ਦੇ ਰੰਗ ਵਿਚ ਰੰਗੋ ਫੇਰ ਇਸਨੂੰ ਨਸਪਾਲ ਦੇ ਜੋਸ਼ਾਂਦੇ ਵਿਚ ਡੋਬਕੇ ਫਟਕੜੀ ਦੇ ਪਾਣੀ ਵਿਚ ਡੋਬੋ ਤੇ ਸੁਕਾ ਲਓ।

## (੧੦੭) ਕਾਸ਼ਨੀ ਰੰਗ ਦਾ ਕਪੜਾ ਰੰਗਣਾ

ਨੀਲ ਪੁਖਤਾ ਇਕ ਤੋਲਾ ਇਕ ਭਾਂਡੇ ਵਿਚ ਪਾਕੇ ਹਲ ਕਰ ਲਓ ਜਦ ਉਹ ਪਾਨੀ ਵਿਚ ਹਲ ਹੋ ਜਾਏ ਤੇ ਪਾਣੀ ਲੋੜ ਅਨੁਸਾਰ ਪਾਕੇ ਫੇਰ ਕਪੜੇ ਨੂੰ ਇਸ ਵਿਚ ਰੰਗ ਦਿਓ ਦੂਜੀ ਵਾਰ ਕਿਸ਼ਟੇ ਦੇ ਪਾਣੀ ਵਿਚ ਸੋੜੋ ਫੇਰ ਮਾਇਆ ਲਾਕੇ ਸੁਕਾ ਲਓ।

## (੧੦੮) ਮੋਤੀਆ ਰੰਗ ਦਾ ਕਪੜਾ ਰੰਗਣਾ

ਪੈਹਲਾਂ ਕਪੜੇ ਨੂੰ ਹਰੇ ਰੰਗ ਵਿਚ ਰੰਗ ਲਓ ਫੇਰ ਕਸੀਸ ਦਾ ਹਲਕਾ ਜੇਹਾ ਰੰਗ ਦੇਓ ਫੇਰ ਇਕ ਤੋਲਾ ਛੀ ਮਾਸ਼ੇ ਫਟਕੜੀ ਤੇ ਛੇ ਮਾਸ਼ੇ ਮੁਲੱਠੀ ਪੀਹ ਕੇ ਪਾਣੀ ਵਿਚ ਘੋਲ ਦਿਓ ਫੇਰ ਏਹਦੇ ਵਿਚ ਰੰਗੋ ਤੇ ਫੇਰ ਸਾਦੇ ਪਾਣੀ ਵਿਚ ਦੋ ਤਿੰਨ ਵਾਰ ਨਿਤਾਰਕੇ ਨਚੋੜ ਲਓ।

## (੧੦੯) ਗੁਲਾਬੀ ਰੰਗ ਵਿਚ ਕਪੜਾ ਰੰਗਣਾ

ਉਮਦਾ ਜੇਹਾ ਗੁਲਾਬੀ ਰੰਗ ਲੈਕੇ ਏਹਦੇ ਵਿਚ ਲੇਮੂ ਦਾ ਅਰਕ ਪਾਓ ਤੇ ਪਾਣੀ ਲੋੜ ਅਨੁਸਾਰ ਪਾਕੇ ਕਪੜੇ ਨੂੰ ਰੰਗਕੇ ਸੁਕਾ ਲਓ।

## (੧੧੦) ਗੌਂਦ ਦੀਆਂ ਟਿਕੀਆਂ ਬਨਾਣ ਦੀ ਤਰਕੀਬ

ਅਧ ਸੇਰ ਉਮਦਾ ਸਰੇਸ਼ ਲੈਕੇ ਸੇਰ ਪਾਣੀ ਵਿਚ ਇਕ ਦਿਨ ਰਾਤ ਰੈਹਣ ਦਿਓ ਫਿਰ ਚਾਰ ਛਟਾਂਕੀਆਂ ਲਾਲ ਸ਼ਕਰ ਮਿਲਾ ਲਓ ਤੇ ਅਗ ਤੇ ਇਤਨਾ ਪਕਾਓ ਕਿ ਟਿਕੀਆਂ ਬਣ ਜਾਣ ਲੋੜ ਅਨੁਸਾਰ ਪਾਣੀ ਮਿਲਾ ਲਓ ਜਾਂ ਥੁਕ ਨਾਲ ਕਾਗਜ਼ ਤੇ ਚਮੋੜ ਲਓ।

## (੧੧੧) ਸਿਆਹੀ ਬੁਝਾਨ ਵਾਲਾ ਰਬੜ

ਪੈਹਲਾਂ ਰੋਗਨ ਤਾਰਪੀਨ ਨੂੰ ਕਿਸੇ ਲੋਹੇ ਦੇ ਭਾਂਡੇ ਵਿਚ ਗਰਮ ਕਰ ਲਓ ਫੇਰ ਓਹਦੇ ਵਿਚ ਰਬੜ ਪਾਕੇ ਪਿਘਲਾ ਲਓ ਜਿਸ ਸਮੇਂ ਪਿਘਲ ਜਾਏ ਤਾਂ ਅਗ ਤੋਂ ਉਤਾਰ ਕੇ ਠੰਡਾ ਕਰ ਲਓ ਜਾਂ ਕਿਸੇ ਸਾਂਚੇ ਵਿਚ ਪਾ ਦਿਓ ਜਾਂ ਕਿਸੇ ਖੁਲੇ ਭਾਂਡੇ ਵਿਚ ਖਲਾਰ ਦੇਉ ਫੇਰ ਟੁਕੜੇ ਕਰ ਲਓ ।

## (੧੧੨) ਬਦਾਮੀ ਰੰਗ ਦਾ ਕਪੜਾ ਰੰਗਣਾ

ਇਕ ਛਟਾਂਕੀ ਤੁਨ ਦਾ ਛਿਲੜ ਕੁਟਕੇ ਦੋ ਸੇਰ ਪਾਨੀ ਵਿਚ ਮਿਲਾਓ ਜਦ ਰੰਗ ਨਿਕਲ ਆਵੇ ਤਾਂ ਉਸਨੂੰ ਛਾਣ ਲਓ ਤੇ ਕਿਸੇ ਭਾਂਡੇ ਵਿਚ ਭਰਕੇ ਰਖ ਲਓ ਜਦ ਕਪੜਾ ਰੰਗਣ ਦੀ ਲੋੜ ਹੋਵੇ ਤਾਂ ਪਹਿਲਾਂ ਕੁਸੰਬੇ ਦੇ ਰੰਗ ਵਿਚ ਕਪੜੇ ਨੂੰ ਡੋਬ ਲਓ, ਜਦ ਚੰਗੀ ਤਰਾਂ ਰੰਗ ਚੜ੍ਹ ਜਾਏ ਤੇ ਨਚੋੜ ਲਓ,ਫੇਰ ਦੋ ਤੋਲੇ ਲੇਮੂ ਦਾ ਅਰਕ ਲੈ ਲਓ ਤੇ ਏਹਦੇ ਵਿਚ ਕਪੜਾ ਤਰ ਕਰੋ ਤੇ ਨਚੋੜ ਲਓ ਜੇਕਰ ਰੰਗ

ਘਟ ਚੜ੍ਹੇ ਤਾਂ ਫੇਰ ਤੁਨ ਦੇ ਪਾਣੀ ਵਿਚ ਰੰਗ ਲਓ ਤੇ ਮਗਰੋਂ ਕਲਫ ਦੇਕੇ ਨਚੋੜ ਲਓ ।

## (੧੧੩) ਰੇਸ਼ਮੀ ਕਪੜਾ ਕਾਲਾ ਰੰਗਣਾ

ਪੈਹਲਾਂ ਕਪੜੇ ਨੂੰ ਨੀਲ ਦੇ ਰੰਗ ਵਿਚ ਰੰਗ ਲਓ ਫੇਰ ਏਹਦੇ ਵਿਚ ਨੀਲੇ ਥੋਥੇ ਦਾ ਰੰਗ ਦੇ ਦੇਓ ਬਹੁਤ ਸੋਹਣਾ ਕਾਲਾ ਰੰਗ ਹੋ ਜਾਏਗਾ ।

## (੧੧੪) ਸਿਰਕੇ ਨੂੰ ਸੁਫੈਦ ਰੰਗ ਬਨਾਣਾ

ਛੋਟੇ ੨ ਲਕੜੀ ਦੇ ਕੋਇਲੇ ਖਰਾਬ ਤੇ ਮੈਲੇ ਸਿਰਕੇ ਵਿਚ ਪਾਕੇ ਗਰਮ ਕਰੋ ਤੇ ਉਬਾਲਾ ਹੋਣ ਤੇ ਛਾਣ ਲਓ ਫੇਰ ਹੋਰ ਕੋਇਲੇ ਪਾਕੇ ਦੂਜੀ ਵਾਰੀ ਜੋਸ਼ ਦਿਓ ਤੇ ਛਾਨ ਲਓ,ਇਸੇਤਰਾਂ ਤਿੰਨ ਚਾਰ ਵਾਰ ਕਰੋ ਜਦ ਤਕ ਰੰਗ ਚਿਟਾ ਨ ਹੋਵੇ ਕਰਦੇ ਰਹੋ ।

## (੧੧੫) ਚਿੱਮਨੀ ਨੂੰ ਪਕੇ ਬਨਾਣ ਦਾ ਤਰੀਕਾ

ਇਕ ਪਤੀਲਾ ਪਾਨੀ ਦਾ ਭਰਕੇ ਅੱਗ ਤੇ ਰਖੋ ਓਹਦੇ ਵਿਚ ਚਿਮਨੀ ਰਖ ਦਿਓ ਜੇਹੜੇ ਵੇਲੇ ਪਾਨੀ ਉਬ-ਲਣਾ ਸ਼ੁਰੂ ਹੋ ਜਾਏ ਤਾਂ ਪਤੀਲਾ ਅੱਗ ਤੋਂ ਲਾਹ ਲਵੋ ਜਦ ਪਾਨੀ ਤੇ ਪਤੀਲਾ ਠੰਡਾ ਹੋ ਜਾਏ ਚਿਮਨੀ ਕਢ ਵਰਤ ਲਓ ।

## (੧੧੬) ਕਾਰਬਾਨਕ ਕਾਗਜ਼ ਬਨਾਣਾ

ਸੁਰਮੇਂ ਵਿਚ ਥੋੜਾ ਜੇਹਾ ਤੇਲ ਤੇ ਪਾਣੀ ਮਿਲਾਕੇ ਖੂਬ ਰਗੜੋ ਤੇ ਚਿਟੇ ਕਾਗਜ਼ ਉਤੇ ਜਿਸਨੂੰ ਬਨਾਣਾ ਹੋਵੇ ਉਸਦੇ ਇਕ ਪਾਸੇ ਲਾ ਦਿਓ ਤੇ ਧੁਪ ਵਿਚ ਰਖ ਦਿਓ

ਕਾਗਜ਼ ਕਾਲਾ ਹੋ ਜਾਏਗਾ ਤਾਂ ਉਸ ਕਾਗਜ਼ ਨੂੰ ਲੈ ਕੇ ਦੂਜੇ ਕਾਗਜ਼ ਦੇ ਹੇਠਾਂ ਰਖਕੇ ਜੋ ਚਾਹੋ ਲਿਖ ਲਓ।

## (੧੧੭) ਕਾਲੇ ਵਾਲ ਜਲਦੀ ਚਿਟੇ ਹੋ ਜਾਣ

ਵਡੇ ਪੇਠੇ ਦਾ ਪਾਣੀ ਜਿਸਦੀਆਂ ਵੜੀਆਂ ਬਨਦੀਆਂ ਹਨ, ਇਸ ਵਿਚ ਤਿਲਾਂ ਦਾ ਤੇਲ ਮਿਲਾਕੇ ਕਾਲੇ ਵਾਲਾਂ ਨੂੰ ਧੋਵੋ ਕਾਲੇ ਵਾਲ ਜਲਦੀ ਚਿਟੇ ਹੋ ਜਾਣਗੇ ॥

## (੧੧੮) ਲੋਹੇ ਨੂੰ ਗਾਲਣ ਦੀ ਤਰਕੀਬ

ਲੋਹੇ ਨੂੰ ਰੇਤੀ ਨਾਲ ਰੇਤ ਲਓ ਤੇ ਤਰੀਕੇ ਅਨੁਸਾਰ ਗੰਧਕ ਦੇ ਤੇਜ਼ਾਬ ਨਾਲ ਹਲ ਕਰ ਲਓ ਲੋਹੇ ਦੀ ਥਾਈਂ ਕਸੀਸ ਵਰਤਿਆ ਜਾਂਦਾ ਹੈ ॥

## (੧੧੯) ਨੀਲਾ ਥੋਥਾ ਬਨਾਣ ਦਾ ਢੰਗ

ਤਾਂਬੇ ਦਾ ਬਹੁਤ ਬਰੀਕ ਬੁਰਾਦਾ ਕਰਕੇ ਖਟੇ ਦਹੀਂ ਵਿਚ ਪਾਕੇ ਕਿਸੇ ਭਾਂਡੇ ਵਿਚ ਪਾਵੋ ਤੇ ਧੁਪੇ ਰਖ ਦਿਓ ਜਦ ਬੁਰਾਦਾ ਪਿਘਲ ਜਾਏ ਤੇ ਦਹੀਂ ਖੁਸ਼ਕ ਹੋ ਜਾਏ ਉਸ ਵੇਲੇ ਕਢ ਲਓ ਏਸੇ ਨੂੰ ਨੀਲਾ ਥੋਥਾ ਆਖਦੇ ਹਨ ॥

## (੧੨੦) ਰਸੌਂਤ ਬਨਾਣ ਦਾ ਢੰਗ

ਲੇਮੂ ਦੇ ਪਤਰ ਇਕ ਸੇਰ, ਅਨਾਰ ਦੇ ਪਤਰ ਅੱਧ ਸੇਰ ਤੇ ਫਟਕੜੀ ਚਾਰ ਤੋਲੇ ਤੇ ਹਲਦੀ ਇਕ ਪਾਓ ਸਭ ਨੂੰ ਮਿਲਾ ਕੇ ਚੰਗੀ ਤਰਾਂ ਘੋਟ ਲਉ ਤੇ ਛਾਨ ਕੇ ਧੁਪ ਵਿਚ ਰਖ ਕੇ ਸੁਕਾ ਲਓ ॥

## (੧੨੧) ਨਕਲ ਉਤਾਰਨ ਦਾ ਕਾਗਜ਼ ਬਨਾਣਾ

ਕਾਜਲ, ਨੀਲ, ਚਰਬੀ, ਤਿੰਨੇ ਚੀਜ਼ਾਂ ਇਕੋ ਜੇਹੀਆਂ

ਲੈ ਕੇ ਕਿਸੇ ਭਾਂਡੇ ਵਿਚ ਪਾਕੇ ਗਰਮ ਕਰ ਲਉ ਤੇ ਚੰਗੀਤਰਾਂ
ਘੋਟ ਲਉ,ਫੇਰ ਕਾਗਜ਼ ਨੂੰ ਇਕ ਪਧਰੀ ਜਗਾ ਵਛਾਓ ਏਹ
ਕਾਗਜ਼ ਤਿਆਰ ਹੋ ਗਿਆ ਤੇ ਏਹਦੀ ਨਕਲ ਰਬੜ ਨਾਲ
ਵੀ ਨਹੀਂ ਢੈਹ ਸਕਦੀ ਜੋ ਲਿਖੋਗੇ ਪਕੀ ਹੋਵੇਗੀ ॥

## (੧੨੨) ਜਾਦੂ ਵਾਲੀ ਛਾਪ ਬਨਾਣ ਦੀ ਉਮਦਾ ਤਰਕੀਬ

ਕਾਜਲ, ਚਪੜਾ ਲਾਖ, ਮਿਕਨਾਤੀਸੀ ਪਥਰ ਇਕੋ ਜੇਹੇ ਲੈਕੇ ਪੈਹਲਾ ਮਿਕਨਾਤੀਸੀ ਪਥਰ ਨੂੰ ਮਹੀਨ ਕਰੋ ਫੇਰ ਚਪੜਾ ਲਾਖ ਨੂੰ ਪੀਹ ਕੇ ਅੱਗ ਉਤੇ ਰਖੋ, ਭਾਂਡਾ ਲੋਹੇ ਦਾ ਨਾ ਹੋਵੇ ਪਿਤਲ ਦਾ ਹੋਵੇ ਫੇਰ ਇਹਦੇ ਵਿਚ ਮਿਕਨਾਤੀਸੀ ਪਥਰ ਮਿਲਾ ਦੇਉ ਜਦੋਂ ਰਲ ਜਾਵੇ ਤਾਂ ਫੇਰ ਕਾਜਲ ਮਿਲਾ ਦਿਓ ਤੇ ਥੇਵੇ ਵਿਚ ਭਰ ਲਓ ਏਹਦੇ ਨਾਲ ਅੰਗੂਠੀ ਤਿਆਰ ਹੋ ਜਾਏਗੀ ॥

## (੧੨੩) ਦੰਦਾਂ ਲਈ ਮਿਸੀ ਬਨਾਣਦੀ ਤਰਕੀਬ

ਮਾਜੂ ਅਠ ਤੋਲੇਪਾਣੀ ਵਿਚ ਚੰਗੀ ਤਰਾਂਮਹੀਨ ਕਰਕੇ ਗਾੜ੍ਹਾ ਜੇਹਾ ਬਣਾ ਲਉ ਤੇ ਏਹਦੇ ਵਿਚ ਕੁਝ ਵਾਰ ਖਦਰ ਦੇ ਕਪੜੇ ਨੂੰ ਸੇੜ ਲਉ ਏਹ ਸੁਫੈਦੀ ਹੀ ਰਹੇਗੀ ਪਾਨ ਖਾਣ ਮਗਰੋਂ ਇਸ ਕਪੜੇ ਨੂੰ ਰਗੜ ਦੇਣ ਨਾਲ ਦੰਦਾ ਉਪਰ ਬਹੁਤ ਉਮਦਾ ਮਸੀ ਲਗ ਜਾਏਗੀ ਤੇ ਦੰਦ ਮੋਤੀਆਂਵਰਗੇਹੋਜਾਣਗੇ।

## (੧੨੪) ਕਾਲੇ ਬੂਟਾਂ ਤੇ ਪਾਲਸ਼ ਕਰਨ ਦੀ ਤਰਕੀਬ

ਚਾਸ਼ਨੀ ਖੰਡ ਚਾਰ ਤੋਲੇ, ਚਰਬੀ ਦੋ ਤੋਲੇ, ਕਾਜਲ

ਅਠ ਤੋਲੇ, ਸਿਰਕਾ ਛੇ ਤੋਲੇ, ਸਬੂਣ ਚਾਰ ਤੋਲੇ, ਇਹਨਾਂ ਸਾਰਿਆਂ ਨੂੰ ਇਕ ਜਗਾ ਕਰਕੇ ਘੋਟ ਲਓ, ਇਸਦੇ ਨਾਲ ਉਮਦਾ ਵਾਰਨਸ਼ ਤ੍ਰਿਆਰ ਹੋ ਜਾਏਗਾ ਪੈਹਲਾਂ ਬੂਟਾਂ ਨੂੰ ਮਿਟੀ ਨਾਲ ਸਾਫ ਕਰ ਲਉ ਤੇ ਫੇਰ ਲਗਾ ਲਉ ॥

## (੧੨੫) ਬਾਦਾਮੀ ਰੰਗ ਦੇ ਬੂਟਾਂ ਲਈ ਵਾਰਨਸ਼

ਦੋ ਤੋਲੇ ਮੋਮ ਖਾਲਸ, ਸਬੂਣ ਇਕ ਤੋਲਾ, ਰੰਗ ਬਦਾਮੀ ਅੰਗਰੇਜੀ ਡੇਢ ਮਾਸ਼ਾ ਇਹਨਾਂ ਸਾਰਿਆਂ ਨੂੰ ਮਿਲਾਕੇ ਟਿਕੀਆਂ ਬਣਾ ਲਉ,ਲੋੜ ਵੇਲੇ ਲੇਮੂ ਨਾਲ ਬੂਟ ਸਾਫ ਕਰ ਲਓ ਤੇ ਏਹਨੂੰ ਚੰਗੀਤਰਾਂ ਰਗੜੋ ਬੂਟ ਚਮਕਦਾਰ ਨਿਕਲ ਆਵੇਗਾ ॥

## (੧੨੬) ਗਾਜਰ ਦਾ ਸੱਤ ਕਢਣਾ

ਗਾਜਰ ਲੈਕੇ ਏਹਦਾ ਛਿਲੜ ਉਤਾਰ ਲਉ ਤੇ ਕਿਲ ਗਾਜਰਾਂ ਦਾ ਕਢ ਕੇ ਓਹਨਾਂ ਨੂੰ ਕੂਟ ਲਉ ਤੇ ਅਰਕ ਕਢ ਲਉ ਫੇਰ ਉਸ ਅਰਕ ਨੂੰ ਅੱਗ ਤੇ ਰਖ ਕੇ ਇਤਨਾ ਪਕਾਓ ਕੇ ਗਾੜ੍ਹਾ ਹੋ ਜਾਏ ਫੇਰ ਉਤਾਰ ਕੇ ਰਖ ਲਉ ਠੰਢਾ ਹੋਣ ਉਤੇ ਕਿਸੇ ਭਾਂਡੇ ਵਿਚ ਭਰ ਦਿਓ ॥

## (੧੨੭) ਮੂਲੀ ਦਾ ਸੱਤ ਕਢਣਾ

ਮੂਲੀ ਨੂੰ ਸਾਫ ਕਰ ਲਉ ਤੇ ਟੋਟੇ ਕਰਕੇ ਪਾਣੀ ਵਿਚ ਸੇੜ ਦਿਓ ਇਕ ਦਿਨ ਰਖ ਕੇ ਦੂਜੇ ਦਿਨ ਪਾਣੀ ਨਿਤਾਰ ਲਉ ਤੇ ਨਤਾਰੇ ਹੋਏ ਪਾਣੀ ਨੂੰ ਕੜਾਹੀ ਵਿਚ ਪਾ ਕੇ ਗਾੜ੍ਹਾ ਕਰ ਲਉ,ਬਸ ਗਾੜ੍ਹਾ ਹੋਣ ਉਤੇ ਜੇਹੜੀ ਚੀਜ਼ ਹੇਠਾਂ ਰੈਹ ਜਾਏ ਓਹੀ ਸਤ ਹੈ ॥

## (੧੨੮) ਮਲਾਈ ਦਾ ਸੱਤ

ਮਲਾਈ ਦੇ ਨਿਕੇ ੨ ਟੁਕੜੇ ਕਰ ਲਉ ਤੇ ਦਸ ਸੇਰ ਪਾਣੀ ਵਿਚ ਇਕ ਸੇਰ ਮਲਾਈ ਪਾ ਕੇ ਤਿੰਨਦਿਨਸੇੜੀਰਖੋ ਜੇ ਕਰ ਸਰਦੀ ਦਾ ਮੌਸਮ ਹੋਵੇ ਤਾਂ ਧੁਪ ਵਿਚ ਰਖ ਦਿਓ ਜਦ ਝੱਗ ਆਉਣ ਲਗੇ ਤਾਂ ਦੂਜੇ ਭਾਂਡੇ ਵਿਚ ਪਾ ਕੇ ਹਥ ਨਾਲ ਖੂਬ ਮਲੋ ਫੇਰ ਕੁਝ ਚਿਰ ਰਖੋ ਜਦ ਹੇਠਾਂ ਬੈਹ ਜਾਏ ਤਾਂ ਅੱਗ ਤੇ ਰਖ ਕੇ ਗਾੜ੍ਹਾ ਕਰ ਲਉ ਫੇਰ ਏਹ ਚਿਟੇ ਰੰਗ ਦਾ ਚੂਰਨ ਹੋ ਜਾਏਗਾ ਏਹ ਮਲਾਈ ਦਾ ਸਤ ਹੈ ॥

## (੧੨੯) ਮੁਲੱਠੀ ਦਾ ਸੱਤ

ਮੁਲੱਠੀ ਦੇ ਨਿਕੇ ੨ ਟੋਟੇ ਕਰ ਕੇ ਦਸ ਗੁਣਾਂ ਪਾਣੀ ਵਿਚ ਸੇੜ ਦਿਓ ਤਿੰਨ ਦਿਨ ਮਗਰੋਂ ਨਿਤਾਰ ਲਉ ਤੇ ਪਾਣੀ ਨੂੰ ਵਖਰਿਆਂ ਰਖ ਦਿਓ ਏਹਦੇ ਮਗਰੋਂ ਪੰਜ ਸੇਰ ਪਾਣੀ ਵਿਚ ਮੁਲੱਠੀ ਨੂੰ ਹਥਾਂ ਨਾਲ ਖੂਬ ਮਲੋ ਤੇ ਉਸਦਾ ਅਰਕ ਕਢ ਕੇ ਪੈਹਲੇ ਪਾਣੀ ਵਿਚ ਮਿਲਾ ਦਿਓ ਪਿਛੋਂ ਦੂਜਾ ਪਾਣੀ ਇਸ ਬਚੀ ਹੋਈ ਪਨੀਰ ਵਿਚ ਪਾ ਕੇ ਵਖਰਿਆਂ ਰਖ ਦੇਵੋ ਫੇਰ ਸਾਰੇ ਨੂੰ ਕੜਾਹੀ ਵਿਚ ਪਾ ਦੇਵੋ ਤੇ ਚੁਲੇ ਤੇ ਰਖਕੇ ਅਰਕ ਨੂੰ ਜੋਸ਼ ਦੇਵੋ ਤੇ ਇਤਨਾ ਗਾੜ੍ਹਾ ਕਰੋ ਕੇ ਓਹ ਚੂਰਨ ਵਰਗਾ ਬਣ ਜਾਏਗਾ ਬਸਇਹਦਾਨਾਮਮੁਲੱਠੀ ਦਾ ਸਤਜਾ

## (੧੩੦) ਖੜੀਆ ਮਿਟੀ ਬਨਾਣ ਦਾ ਤਰੀਕਾ

ਪੈਹਲਾਂ ਖੜੀਆ ਮਿਟੀ ਨੂੰ ਖੂਬ ਸਾਫ ਕਰੋ ਤੇ ਮਹੀਨ ਪੀਸ ਕੇ ਛਾਣ ਲਉ ਤੇ ਏਹਦੇ ਵਿਚ ਗੋਂਦ ਨੂੰ ਇਤਨਾ ਸੇੜਕੇ ਪਾਣੀ ਮਿਲਾਉ ਕੇ ਖੜੀਆ ਮਿਟੀ ਦੀ ਗਾਹੜੀ ਲੇਟੀ ਬਨ ਜਾਏ ਫੇਰ ਇਸ ਗਾਹੜੀ ਲੇਟੀ ਨੂੰ

ਲੈਕੇ ਜਿਸ ਨਮੂਨੇ ਦੀ ਪਿੰਸਲ ਬਨਾਨੀ ਹੋਵੇ ਓਹਦੇ ਸਚੇ ਵਿਚ ਪਾਕੇ ਬਨਾ ਲਉ ਬਸ ਪਿੰਸਲ ਤਿਆਰ ਹੋ ਜਾਇਗੀ ਇਹ ਬੋਰਡ ਤੇ ਖਾਕੇ ਤੇ ਤਸਵੀਰਾਂ ਬਨਾਨ ਦੇ ਕੰਮ ਆਵੇਗੀ ।

## (੧੩੧) ਘੜੀ ਸਾਜ਼ੀ ਦਾ ਤੇਲ ਬਨਾਨਾ

ਤਿਲਾਂ ਦੇ ਤੇਲ ਵਿਚ ਸ਼ੀਸ਼ੇ ਦਾ ਨਿਕਾ ਜੇਹਾ ਟੋਟਾ ਪਾ ਦਿਓ, ਫੇਰ ਦਸ ਦਿਨ ਤਕ ਧੁਪ ਵਿਚ ਰਖੋ ਫੇਰ ਛਾਨਕੇ ਕੰਮ ਵਿਚ ਲੈ ਆਓ ਇਹ ਤੇਲ ਕਦੀ ਨਹੀਂ ਜਮੇਂਗਾ ।

## (੧੩੨) ਮਾਸ ਜਲਦੀ ਗਲ ਜਾਨ ਦੀ ਤਰਕੀਬ

ਜੇਕਰ ਮਾਸ ਬਹੁਤ ਸਖਤ ਹੋਵੇ ਤੇ ਗਲਨੇ ਵਿਚ ਨਾ ਆਵੇ ਤਾਂ ਖਰਬੂਜੇ ਦਾ ਇਕ ਛਿਲੜ ਲੈਕੇ ਮਾਸ ਵਿਚ ਪਾ ਦਿਓ ਜਲਦੀ ਗਲ ਜਾਇਗਾ ।

## (੧੩੩) ਦਾਲ ਨੂੰ ਗਾਲਨ ਦੀ ਤਰਕੀਬ

ਜੇਕਰ ਪਾਣੀ ਨਾਕਸ ਹੋਣ ਕਰਕੇ ਦਾਲ ਨਾ ਗਲੇ ਤਾਂ ਮੁਨਾਸਬ ਹੈ ਕਿ ਠੰਡੇ ਪਾਣੀ ਵਿਚ ਦਾਲ ਪਾਕੇ ਰਖ ਦਿਓ ਤੇ ਢੱਕਨ ਉਪਰ ਕੋਈ ਭਾਰੀ ਚੀਜ਼ ਰਖ ਦਿਓ ਕਿ ਭਾਪ ਨਾ ਨਿਕਲੇ ਬਸ ਦਾਲ ਗਲਕੇ ਉਮਦਾ ਤਿਆਰ ਹੋ ਜਾਏਗੀ ।

## (੧੩੪) ਸੁਹਾਗਾ ਬਨਾਨ ਦੀ ਤਰਕੀਬ

ਕੱਚਾ ਸੁਹਾਗਾ ਲੈਕੇ ਪਾਣੀ ਵਿਚ ਹਲ ਕਰੋ ਤੇ ਇਕ ਦਿਨ ਰੈਹਨ ਦਿਓ ਦੂਜੇ ਦਿਨ ਉਸਨੂੰ ਰਲਾਕੇ ਅੱਗ ਤੇ ਰਖ ਦਿਓ ਜਦ ਗਾੜ੍ਹਾ ਤੇ ਸਖਤ ਹੋ ਜਾਏ ਤਦ ਏਹਨੂੰ ਭਾਂਡੇ ਵਿਚ ਪਾ ਦਿਓ ਫੇਰ ਓਹਦੀਆਂ ਕਲਮਾਂ ਬਨ ਜਾਨਗੀਆਂ ।

## (੧੩੫) ਫਟਕੜੀ ਦੀ ਸਲਾਈ ਬਨਾਨ ਦੀ ਤਰਕੀਬ

ਕਲਮੀ ਸ਼ੋਰੇ ਨੂੰ ਮਹੀਨ ਪੀਸ ਲਓ ਫੇਰ ਲੋਹੇ ਦੇ ਕੜਛੇ ਵਿਚ ਪਾਕੇ ਅੱਗ ਤੇ ਰਖੋ ਜਦ ਉਹ ਪਿਘਲ ਕੇ ਪਾਣੀ ਹੋ ਜਾਏ ਉਸ ਵਕਤ ਉਤਨੀ ਫਟਕੜੀ ਲੈਕੇ ਪੀਹ ਲਓ ਤੇ ਮਿਲਾ ਲਓ ਜਦ ਦੋਨੋਂ ਚੀਜ਼ਾਂ ਹੀ ਰਲ ਜਾਨ ਸਲਾਈ ਦੇ ਸਚਿਆਂ ਵਿਚ ਭਰ ਲਓ ਠੰਡਾ ਹੋਣ ਤੇ ਕਢ ਲਓ ਜਿਥੋਂ ਖਰਾਬ ਹੋ ਜਾਏ ਪੱਥਰ ਨਾਲ ਘਸਾਕੇ ਠੀਕ ਕਰ ਲਓ।

## (੧੩੬) ਜੰਗ ਉਤਾਰਨ ਦਾ ਤਰੀਕਾ

ਜੰਗ ਲਗੇ ਹੋਏ ਭਾਂਡੇ ਜਾਂ ਹਥਿਆਰ ਨੂੰ ਸਾਫ ਕਰਨਾ ਚਾਹੋ ਤਾਂ ਤਿਲ ਦਾ ਤੇਲ ਲਾਕੇ ਰਖ ਛਡੋ ਤਿੰਨ ਦਿਨ ਮਗਰੋਂ ਬੁਝੇ ਚੂਨੇ ਨਾਲ ਇਹਨਾਂ ਨੂੰ ਰਗੜੋ ਇਸ ਨਾਲ ਜੰਗ ਬਿਲਕੁਲ ਦੂਰ ਹੋ ਜਾਏਗਾ।

## (੧੩੭) ਲੋਹਾ ਸਫੈਦ ਕਰਨ ਦਾ ਤਰੀਕਾ

ਲੋਹੇ ਦੀ ਸੀਖ ਨੂੰ ਅੱਗ ਤੇ ਰਖ ਦਿਓ ਜਦ ਸੁਰਖ ਹੋ ਜਾਏ ਉਸ ਵਕਤ ਗੰਧਕ ਛਿਨਕੋ ਲੋਹਾ ਸ਼ੀਸ਼ੇ ਵਰਗਾ ਚਮਕੇਗਾ।

## (੧੩੮) ਸੁਨਿਆਰਿਆਂ ਵਾਲੀ ਕੁਠਾਲੀ ਬਨਾਨੀ

ਖੜੀਆ ਮਿਟੀ ਮਹੀਨ ਪੀਹਕੇ ਏਹਦੇ ਵਿਚ ਤੀਜਾ ਹਿਸਾ ਰੇਤ ਪਾ ਦਿਓ ਤੇ ਚੰਗਾ ਜੇਹਾ ਖਮੀਰ ਬਨਾਕੇ ਕੁਠਾਲੀ ਤਿਆਰ ਕਰ ਲਓ ਤੇ ਖੁਸ਼ਕ ਕਰ ਲਓ ਅਤੇ ਗਰਮ ਸੁਆਹ ਵਿਚ ਦਬ ਦਿਓ ਜਦ ਸਖਤ ਹੋ ਜਾਏ ਤਾਂ ਦੂਰ ਤੋਂ ਹੀ ਸੇਕ

ਲਓ । ਫੇਰ ਸੁਹਾਗਾ ਪਾਕੇ ਤੇਜ਼ਾਬ ਉਤੇ ਕੁਠਾਲੀ ਪਕਾਓ ਸੁਹਾਗਾ ਪਿਘਲਕੇ ਓਹਦੇ ਸਭ ਤਰਫ ਅੰਦਰ ਭਰ ਜਾਏਗਾ ਫੇਰ ਉਤਾਰਕੇ ਰਖ ਲਓ ਤੇ ਜ਼ਰੂਰਤ ਅਨੁਸਾਰ ਵਰਤੋ ।

## (੧੩੯) ਦੁਧ ਦਾ ਮੈਦਾ ਬਨਾਨਾ

ਸਜਰਾ ਦੁਧ ਲੈਕੇ ਅੱਗ ਤੇ ਗਰਮ ਧਰੋ ਜਦ ਗਾਹੜੀ ਹੋ ਜਾਏ ਤਦ ਥੋੜਾ ਜੇਹਾ ਸੋਡਾ ਬਾਈਕਾਰਬ ਪਾਕੇ ਲੋੜ ਅਨੁਸਾਰ ਖੰਡ ਵਿਚ ਮਿਲਾਕੇ ਜਰਾ ਹੋਰ ਸੇਕ ਦੇ ਲਓ, ਫੇਰ ਉਤਾਰਕੇ ਧੁਪ ਵਿਚ ਰਖਕੇ ਸੁਕਾ ਲਓ ਤੇ ਮੈਦਾ ਬਨਾਕੇ ਖੁਲੇ ਮੂੰਹ ਵਾਲੀ ਸ਼ੀਸ਼ੀ ਵਿਚ ਭਰ ਲਓ, ਫੇਰ ਜਦ ਲੋੜ ਹੋਵੇ ਪਾਓ ਭਰ ਪਾਣੀਨੂੰ ਗਰਮ ਕਰਕੇ ਇਕ ਤੋਲਾ ਮੈਦਾ ਪਾ ਦਿਓ ਖਾਲਸ ਦੁਧ ਤਿਆਰ ਹੋ ਜਾਏਗਾ ।

## (੧੪੦) ਲੋਹੇ ਦੇ ਬਰਤਨ ਤੇ ਨਾਮ ਲਿਖਣਾ

ਲੋਹੇ ਦੇ ਭਾਂਡੇ ਤੇ ਕਾਗਜ਼ੀ ਲੇਮੂੰ ਤੇ ਲੂਨ ਨੂੰ ਮਿਲਾਕੇ ਖੂਬ ਸਾਫ ਕਰੋ, ਫੇਰ ਇਕ ਮੋਮ ਦੀ ਤੈਹ ਜਮਾ ਦਿਓ ਤੇ ਇਸ ਮੋਮ ਦੀ ਤੈਹ ਤੇ ਚਾਕੂ ਦੀ ਨੋਕ ਨਾਲ ਇਬਾਰਤ ਲਿਖੋ ਫੇਰ ਉਹਨਾਂ ਹਰਫਾਂ ਤੇ ਸ਼ੋਰੇ ਦਾ ਤੇਜ਼ਾਬ ਜਾਂ ਨੀਲਾ ਥੋਥਾ ਜਾਂ ਨਸ਼ਾਦਰ ਨੂੰ ਲੇਮੂੰ ਦੇ ਰਸ ਵਿਚ ਮਿਲਾਕੇ ਭਰ ਦਿਓ ਤੇ ਕੁਝ ਚਿਰ ਤਕ ਰਹਿਣ ਦਿਓ ਫੇਰ ਸਾਫ ਕਰ ਲਓ ਇਬਾਰਤ ਲਿਖੀ ਰਹੇਗੀ ।

## (੧੪੧) ਗੈਸ ਬਨਾਣ ਦੀ ਤਰਕੀਬ

ਇਕ ਟੀਨ ਦੇ ਨਲਕੇ ਦੇ ਅੰਦਰ ਪੱਥਰ ਦੇ ਕੋਇਲੇ ਨੂੰ ਖੂਬ ਬਰੀਕ ਕਰਕੇ ਕੁਟਕੇ ਭਰ ਦਿਓ ਤੇ ਹੇਠੋਂ ਨਰਮ

ਅੱਗ ਬਾਲੋ ਫੇਰ ਏਹਦੇ ਵਿਚ ਇਕ ਨਲ ਲਾਕੇ ਦੂਜੇ ਨਲਕੇ ਵਿਚ ਲਾ ਦਿਓ ਜੇਹੜਾ ਸਾਰੀਆਂ ਤਰਫਾਂ ਤੋਂ ਬੰਦ ਹੋਵੇ, ਅੱਗ ਬਾਲਨ ਨਾਲ ਕੋਇਲਿਆਂ ਵਾਲੀ ਹਾਂਡੀ ਥੀਂ ਧੂੰਆਂ ਬਨਕੇ ਦੂਜੇ ਨਲਕੇ ਵਿਚ ਜਾਏਗਾ, ਜੇਹੜਾ ਮਿਲਕੇ ਇਕੱਠਾ ਹੋ ਜਾਏਗਾ ਹੁਣ ਤੁਸੀ ਦੂਜੇ ਭਾਂਡੇ ਨੂੰ ਜੀਹਦੇ ਵਿਚ ਗੈਸ ਹੋਵੇ ਜਿਥੇ ਰੌਸ਼ਨੀ ਕਰਨੀ ਚਾਹੋ ਨਲਕੇ ਨਾਲ ਲੈ ਜਾ ਸਕਦੇ ਹੋ ਤੇ ਗੈਸ ਦੇ ਪੇਚ ਨੂੰ ਢਿਲਿਆਂ ਕਰਨ ਕਰਕੇ ਗੈਸ ਬਾਹਰ ਨਿਕਲਦੀ ਹੇ ਓਹਦੇ ਮੂੰਹ ਤੇ ਜੇਕਰ ਦੀਆ ਸਲਾਈ ਰਖੀ ਜਾਏ ਤਾ ਜਲਦ ਸੜ ਜਾਏਗੀ ਤੇ ਦੀਵੇ ਨਾਲੋਂ ਰੋਸ਼ਨੀ ਬਹੁਤ ਹੋ ਜਾਏਗੀ।

## (੧੪੨) ਦੁਨੀਆਂ ਵਿਚ ਪੰਜਾਹ ਬੀਮਾਰੀਆਂ ਦਾ ਨੁਸਖਾ

ਕਾਫੂਰ ੬ ਮਾਸ਼ੇ, ਜਵੈਨ ਦਾ ਸਤ ੬ ਮਾਸ਼ੇ, ਸਤ ਪੂਦਨਾ ੬ ਮਾਸ਼ੇ ਏਹਨਾਂ ਸਭਨਾਂ ਨੂੰ ਸ਼ੀਸ਼ੀ ਵਿਚ ਮਿਲਾਕੇ ਧੁਪ ਵਿਚ ਰਖੋ ਜਲਦੀ ਪਿਗਲਕੇ ਇਕ ਜਾਨ ਹੋ ਜਾਏਗੀ ਨੁਸਖਾ ਤਿਆਰ ਕਰ ਲਓ। ਦੁਨੀਆਂ ਵਿਚ ਕਈ ਲੋਕ ਇਸਦੇ ਕਈ ਨਾਉਂ ਰਖਕੇ ਬੇਚ ਰਹੇ ਹਨ ਏਹਦੇ ਤੇ ਖਰਚ ਵੀ ਮਾਮੂਲੀ ਆਂਵਦਾ ਹੈ।

## (੧੪੩) ਵਰਤਣ ਦੀ ਤਰਕੀਬ

ਜ਼ੁਕਾਮ—ਥੋੜਾ ਜੇਹਾ ਰੂੰ ਤੇ ਪਾਕੇ ਸੁੰਘਾਓ ਜਾ ਨਸਵਾਰ ਰਾਹੀਂ ਵਰਤੋ।

ਖਾਂਸੀ—ਬਲਗਮ ਵਾਲਾ ਦੋ ਤਿੰਨ ਦਿਨ ਪਤਾਸ਼ੇ ਵਿੱਚ ਖਾਏ ਯਾਂ ਫਿਲਫਿਲ ਦਰਾਜ਼ ਦੇ ਮੈਦੇ ਵਿੱਚ ਤਿੰਨ ਬੂੰਦਾਂ ਪਾਕੇ

ਖਲਾਓ ਜਾ ਅਰਕ ਕਾਹਜ਼ਬਾਨ ਨਾਲ ਖੰਗ ਦੇ ਜ਼ੋਰ ਦੇ ਸਮੇ ਖਾਏ।

ਸਿਰ ਦਰਦ—ਮਥੇ ਉਤੇ ਦੋ ਤਿੰਨ ਬੂੰਦਾਂ ਲਾਣ ਨਾਲ ਆਰਾਮ ਹੋ ਜਾਂਦਾ ਹੈ ਜੇਕਰ ਆਰਾਮ ਨਾ ਹੋਵੇ ਤਾਂ ਦਸ ਮਿੰਟ ਮਗਰੋ ਸੁੰਘਾਓ ਜਾ ਖਮੀਰੇ ਮੁਰਬੇ ਵਿਚ ਪਾਕੇ ਖਿਲਾਓ ਜਾ ਕੋਸੇ ਦੁਧ ਨਾਲ ਖਾਓ।

ਜ਼ਾਤੁਲਜੰਬ—ਵਾਲੇ ਨੂੰ ਦੋ ੨ ਘੰਟੇ ਮਗਰੋਂ ਅਰਕ ਬਾਦੀਆਂ ਵਿੱਚ ਦੋ ਦੋ ਬੂੰਦਾਂ ਪਾਕੇ ਦਿਓ।

ਸਿਲ—ਜਿਸਨੂੰ ਖੂਨ ਆਂਵਦਾ ਹੋਵੇ ਦੋ ਬੂੰਦਾਂ ਪੂਦਨੇ ਦੇ ਅਰਕਵਿੱਚ ਪਾਕੇ ਖਾਓ।

ਹੈਜ਼ੇ—ਵਾਲਾ ਚਾਰ ਪੰਜ ਬੂੰਦਾਂ ਮਿਸ਼ਰੀ ਵਿੱਚ ਪਾਕੇ ਖਾਏ ਜਾਂ ਅਰਕ ਬਾਦੀਆਂ ਜਾਂ ਪਾਣੀ ਨਾਲ ਇਕ ੨ ਘੰਟੇ ਮਗਰੋਂ ਖਾਏ।

ਬਦਹਜ਼ਮੀ—ਵਾਲਾ ਚਾਰ ਬੂੰਦਾਂ ਮਿਸ਼ਰੀ ਜਾਂ ਅਰਕ ਗੁਲਾਬ ਜਾਂ ਅਰਕ ਬਾਦੀਆਂ ਵਿਚ ਪਾਕੇ ਖਾਵੇ।

ਠੂਆਂ—ਜਿਥੇ ਲੜਿਆਹੋਵੇ ਓਹਦੇ ਉਪਰ ਮਾਲਸ਼ਕਰੋ

ਚੰਬਲ—ਵਾਲਾਸਰਸੋਂ ਤੇ ਤੇਲਵਿੱਚ ਪਾਕੇ ਮਾਲਸ਼ਕਰੇ।

ਸੁਜ਼ਾਕ—ਤਿੰਨ ਬੂੰਦਾਂ ਪਤਾਸ਼ੇ ਵਿੱਚ ਪਾਕੇ ਦੁਧ ਦੀ ਲਸੀ ਨਾਲ ਖਾਏ।

ਬਵਾਸੀਰ—ਤਿੰਨ ਬੂੰਦਾਂ ਮਖਣ ਵਿੱਚ ਮਿਲਾਕੇ ਖਾਏ ਯਾਂ ਮੋਹਕਿਆਂ ਤੇ ਲਾਏ।

ਚੋਟ—ਇਸ ਦਰਦ ਵਾਲੇ ਨੂੰ ਗਰਮ ਰੋਟੀ ਕਰਕੇ ਤਿੰਨ ਚਾਰ ਬੂੰਦਾਂ ਲੈਕੇ ਟਕੋਰ ਕਰੋ।

ਬੁਖਾਰ—ਗਲੋ ਸਤ ਦੇ ਤਿੰਨ ਮਾਸ਼ੇ ਵਿੱਚ ਤਿੰਨ ਚਾਰ

ਬੂੰਦਾ ਪਾਕੇ ਅਰਕ ਕਾਜ਼ਬਾਨ ਜਾਂ ਦੁਧ ਵਿੱਚ ਮਿਲਾਕੇ ਖਾਏ।

ਬਦਨ ਵਿੱਚ ਦਰਦ-ਤਿਲਾਂ ਦੇ ਤੇਲ ਵਿੱਚ ਮਿਲਾਕੇ ਮਾਲਸ਼ ਕਰੋ।

ਫੋੜਾ ਤੇ ਫਿਨਸੀ—ਫੋੜੇ ਤੇ ਲਾਏ ਆਰਾਮ ਆਜਾਏਗਾ ਜਾਂ ਤਾਰਾ ਮੀਰਾ ਦੇ ਤੇਲ ਵਿਚ ਮਿਲ਼ਾਕੇ ਲਾਏ ਨਤੀਜਾ ਏਹ ਕੇ ਇਕ ਦਵਾਈ ਨਾਲ ਪੰਜਾਹ ਰੋਗ ਦੂਰ ਹੋਂਦੇ ਹਨ ਹਕੀਮ ਨੂੰ ਬੀਮਾਰ ਦੀ ਉਮਰ ਦਾ ਖਿਆਲ ਰਖਣਾ ਚਾਹੀਦਾ ਹੈ ਬੁਢੇ ਨੂੰ ਥੋੜਾ ਜਵਾਨ ਨੂੰ ਬਹੁਤ ਤੇ ਸ਼ੀਸ਼ੀ ਦਾ ਮੂੰਹ ਚੰਗੀ ਤਰਾਂ ਬੰਦ ਰਖੋ।

## (੧੪੪) ਬਦਹਜ਼ਮੀ ਕੁਲੰਜ ਤੇ ਬਾਓ ਗੋਲੇ ਦਾ ਨੁਸਖਾ

ਜੀਰਾ ਅੱਕ ਦੇ ਫੁਲ ਖੁਸਕ, ਮਰਚ ਕਾਲੀ ਹਰ ਇਕ ਦੋਰਤੀ, ਨਿਮਕਸ਼ਿਆਹ, ਸਾਂਭਰ, ਹੀਂਗ, ਜਵੈਨ ਖੁਰਾਸਾਨੀ, ਸੋਂਠ, ਪੂਦਨਾ, ਹਰ ਇਕ ਇਕ ਰਤੀ ਸਾਰਿਆਂ ਨੂੰ ਮਹੀਨ ਕਰਕੇ ਗੁਨ੍ਹਕੇ ਪਾਣੀ ਨਾਲ ਗੋਲੀਆਂ ਬਣਾ ਲਓ । ਇਕ ਜਾਂ ਦੋ ਗੋਲੀਆਂ ਲੋੜ ਅਨਸਾਰ ਖਾ ਲਓ।

## (੧੪੫) ਦਰਦ ਕਮਰ ਲਈ ਨੁਸਖਾ

ਅਰਿੰਡ ਦੀ ਗਿਰੀ ਪੰਜ ਤੋਲੇ, ਬਾਦਾਮ ਰੋਗਨ ਵਿੱਚ ਭੁਨ ਲਓ ਫੇਰ ਉਤਨਾ ਹੀ ਕੁਸਤਾ ਫੋਲਾਦ ਮਿਲਾ ਲੋ ਤੇ ਕੂਵਾਰ ਗੰਦਲ ਦੇ ਰਸ ਵਿੱਚ ਅਠਤਾਲੀ ਘੰਟੇ ਖਰਲ ਕਰੋ ਲੂਣ ਵੀ ਲੋੜ ਅਨਸਾਰ ਮਿਲ਼ਾ ਲਓ ਤੇ ਗੋਲੀ ਨਖੂਦ ਜਿਨੀ ਬਣਾਓ ਇਕ ਦਿਨ ਵਿੱਚ ਤਿੰਨ ਵਾਰ ਵਰਤੋ।

## (੧੪੬) ਤ੍ਰਾਰਕੋਲ ਬਨਾਣ ਦੀ ਤਰਕੀਬ

ਚਰਬੀ ਦੋ ਸੇਰ, ਰਾਲ ਚਾਰ ਸੇਰ, ਪਿਸੇ ਹੋਏ ਕੋਲੇ ਦੋ ਸੇਰ ਪੈਹਲਾਂ ਰਾਲ ਨੂੰ ਕੜ੍ਹਾਹੀ ਕਿਚ ਪਾਕੇ ਅੱਗ ਤੇ ਗਰਮ ਰਖੋ ਜਿਸ ਵੇਲੇ ਰਲ ਜਾਣ ਤਾਂ ਪੀਠੇ ਹੋਏ ਕੋਇਲੇ ਮਿਲਾ ਦੇਓ ਚੰਗੀ ਤਰਾਂ ਹਲਾਓ ਫੇਰ ਠੰਢਾ ਕਰਲਓ ਲੋੜਵੇਲੇ ਅੱਗ ਤੇ ਗਰਮ ਕਰਕੇ ਬੁਰਸ਼ ਨਾਲ ਲਾ ਦਿਓ।

## (੧੪੭) ਗੁਲਾਲ ਬਨਾਣ ਦੀ ਤਰਕੀਬ

ਲੋੜ ਅਨਸਾਰ ਜੌਂ ਦਾ ਆਟਾ ਲੈਕੇ ਪਾਣੀ ਵਿੱਚ ਅਗ ਤੇ ਪਕਾ ਲਓ, ਫੇਰ ਥੋੜ੍ਹਾ ਜੇਹਾ ਰੰਗ ਪਾ ਦਿਓ ਤੇ ਧੂਪ ਵਿਚ ਰਖਕੇ ਸੁਕਾ ਲਓ ਏਹ ਹੋਲੀਆਂ ਵਿਚ ਇਕ ਦੂਜੇ ਉੁਤੇ ਪਾਇਆ ਜਾਂਦਾ ਹੈ।

## (੧੪੮) ਹਾਥੀ ਦੰਦ ਰੰਗਣ ਦੀ ਤਰਕੀਬ

ਕੁਝ ਚਿਰ ਖਟੇ ਦਹੀਂ ਵਿੱਚ ਹਾਥੀ ਦੰਦ ਸੱਟ ਦਿਓ ਫੇਰ ਜੇਹੜੇ ਰੰਗ ਵਿਚ ਰੰਗਣਾ ਹੋਵੇ ਰੰਗ ਪਾਕੇ ਤਿਆਰ ਕਰ ਲਓ।

## (੧੪੯) ਹਾਥੀ ਦੰਦ ਨੂੰ ਚਿੱਟਾ ਕਰਨੇ ਦੀ ਤਰਕੀਬ

ਸ਼ਰਾਬ (ਬਰਾਂਡੀ) ਵਿੱਚ ਕਪੜਾ ਸੇੜਕੇ ਹਾਥੀ ਦੰਦ ਤੇ ਮਲੋ ਮੈਲ ਦੂਰ ਹੋਜਾਏਗੀ ਤੇ ਚਿਟਾ ਹੋ ਜਾਏਗਾ।

## (੧੫੦) ਚੂਹਿਆਂ ਦੇ ਘੱਟ ਕਰਨ ਦੀ ਤਰਕੀਬ

ਕਾਕ ਦੇ ਨਿਕੇ ੨ ਟੋਟੇ ਕਰਕੇ ਘਿਉ ਵਿਚ ਤਲ ਲਓ ਤੇ ਜਿਸ ਮਕਾਨ ਵਿਚ ਚੂਹੇ ਬਹੁਤ ਹੋਣ ਥਾਂ ੨ ਸਿਟ

ਦਿਓ ਨਤੀਜਾ ਦੇਖ ਲੈਣਾ ।

## (੧੫੧) ਬਨਾਵਟੀ ਏਲੂਵਾ ਬਨਾਣ ਦਾ ਤਰੀ

ਕਵਾਰ ਗੰਦਲ ਅੱਠ ਸੇਰ, ਸ਼ਕਰ ਤਰੀ ਇਕ ਪ
ਲਾਹੌਰੀ ਲੂਣ ਚਿਟਾ ਇਕ ਪਾਓ ਇਹਨਾਂ ਸਾਰੀਆਂ ਚੀਜ਼ਾਂ
ਅਠਸੇਰ ਪਾਣੀ ਵਿੱਚ ਪਾਕੇ ਹਲ ਕਰ ਲਓ ਇਕ ਰਾਤ ਦਿ
ਸੋੜਕੇ ਰਖਦਿਓ ਫੇਰ ਦੂਜੇ ਦਿਨ ਛਾਨ ਲਉ ਪਾਣੀ ਨਤ
ਲਉ ਤੇ ਅੱਗ ਉਤੇ ਪਕਾਕੇ ਸਖਤ ਕਰ ਲਓ ।

## (੧੫੨) ਪਾਨੀ ਛਾਨਣੀਵਿਚੋਂ ਨਾ ਡਿਗੇ

ਕੁਆਰ ਗੰਦਲ ਦੇ ਗੁਦੇ ਵਿੱਚ ਛਾਨਣੀ ਸੋੜਕੇ
ਵਿੱਚ ਸੁਕਾ ਲਓ ਫੇਰ ਸਤ ਵਾਰ ਪਾਣੀ ਛਾਨਣੀ ਵਿਚ ਭ
ਕਦੇ ਨਹੀਂ ਡੁਲੇਗਾ ।

## (੧੫੩)ਲੇਮੂ ਥੀਂ ਲਹੂ ਨਿਕਲਨੇ ਦੀ ਅਚਰਜਤ

ਖਟਮਲ ਦੀ ਰਸ ਵਿੱਚ ਛੁਰੀ ਸੋੜਕੇ ਸੁਕਾ ਲਓ ਫੇ
ਉਸ ਛੁਰੀ ਨਾਲ ਲੇਮੂ ਕਟਿਆਂ ਸੂਹਾ ਅਰਕ ਨਿਕਲੇਗਾ

## (੧੫੪) ਮੱਛੀ ਪੈਦਾ ਕਰਨਦੀ ਤਰਕੀਬ

ਬੇਰੀ ਦੀ ਲਾਖ ਮੱਛੀ ਦੇ ਅੰਡੇ ਦੋ ਤੋਲੇ ਦੋਹਾਂਨੂੰ ਪੀਹ
ਚੁਲੇ ਦੀ ਮਿਟੀ ਵਿੱਚ ਛਾਣਕੇ ਪਾਨੀ ਦੀ ਥਾਲੀ ਭਰ
ਓਹਦੇ ਵਿਚ ਛਡ ਦਿਓ ਤੇ ਉਪਰੋਂ ਢਕ ਛਡੋ ਦੋ ਘ
ਮਗਰੋਂ ਵੇਖਣਾ ਕਿ ਕਿਤਨੀਆ ਮੱਛੀਆਂ ਹੋਜਾਣਗੀਆਂ ।

## (੧੫੫) ਮੋਈ ਹੋਈ ਮੱਛੀ ਪਾਣੀ ਵਿਚ ਤਰੇ

ਮੋਈ ਹੋਈ ਮੱਛੀ ਤੇ ਭਲਾਵੇ ਦਾ ਰੋਗਨ ਮਲਕੇ ਛ
ਦਿਓ ਮੱਛੀ ਤਰਨ ਲਗ ਪਏਗੀ ।

## (੧੫੬) ਮਖੀਆਂ ਘਰ ਥੀਂ ਨਿਕਲ ਜਾਣ

ਅਕਰ ਕਰਹਾ, ਗੰਧਕ, ਬੇਖਨਰਗਸ ਪਾਣੀ ਵਿਚ ੀਹਕੇ ਕੰਧਾਂ ਤੇ ਛਿੜਕ ਦੇਵੋ ਸਾਰੀਆਂ ਮਖੀਆਂ ਨਕਲ ਜਾਣਗੀਆਂ।

## (੧੫੭) ਸ਼ੀਸ਼ਾ ਅੱਗਨੀ ਨਾਲ ਭਰਿਆ ਦਿਸੇ

੧ ਸ਼ਰਾਬ ਦੇ ਚੰਗੇ ਸ਼ੀਸ਼ੇ ਵਿਚ ਥੋੜੀ ਜੇਹੀ ਗੰਧਕ ਪਾਕੇ ਅੰਨ੍ਹੇਰੇ ਵਿਚ ਰਖ ਦਿਓ ਤਾਂ ਸ਼ੀਸ਼ੇ ਵਿਚ ਅੱਗ ਭਰੀ ਹੋਈ ਮਲੂਮ ਹੋਵੇਗੀ।

## (੧੫੮) ਨਥੂਰ ਦੂਰ ਕਰਨ ਦੀ ਦਵਾਈ

ਜਿਹਨੂ ਨਥੂਰ ਹੋਵੇ ਉਸਨੂੰ ਦਿਨ ਨੂੰ ਸਵਾਕੇ ਸੱਪ ਦੀ ਕੁੰਜ ਪਾਨੀ ਵਿੱਚ ਘਿਸਾਕੇ ਲਾਓ ਜਦ ਖੁਸ਼ਕ ਹੋਜਾਏ ਤਾਂ ਉਸ ਆਦਮੀ ਨੂੰ ਜਗਾਓ ਪੰਜ ਵਾਰ ਕਰਨ ਨਾਲ ਫੋੜਾ ਹੱਟ ਜਾਂਦਾ ਹੈ।

## (੧੫੯) ਚੂਹੇ ਨਿਕਲ ਜਾਣ

ਊਠ ਦੇ ਸਜੇ ਹੱਥ ਦਾ ਨਹੁੰ ਲੈਕੇ ਜਿਸ ਘਰ ਜਾਏ ਉਸ ਘਰ ਦੇ ਚੂਹੇ ਨਿਕਲ ਜਾਣ।

ਸਮੁੰਦਰ ਖਾਰ ਦੇ ਆਟੇ ਵਿੱਚ ਗੋਲੀ ਬਨਾਕੇ ਚੂਹਿਆਂ ਅਗੇ ਸਟੋ ਚੂਹੇ ਨਿਕਲ ਜਾਣਗੇ।

ਇਕ ਚੂਹਾ ਨੀਲੇ ਰੰਗ ਵਿਚ ਰੰਗ ਦਿਓ ਉਸਨੂੰ ਦੇਖਕੇ ਸਭ ਚੂਹੇ ਨਸ ਜਾਣਗੇ।

ਘਮਾਸਾ, ਤੇਲ ਤੇ ਕਾਜਲ ਤਿੰਨਾਂਨੂੰ ਚੂਹੇ ਉਪਰ ਲਾ ਦਿਓ ਸਾਰੇ ਚੂਹੇ ਨਸ ਜਾਣਗੇ।

## (੧੬੦) ਦੀਵੇ ਉਤੇ ਪਤੰਗੇ ਨਾ ਆਵਨ

ਇਕ ਟੁਕੜਾ ਪਿਆਜ਼ ਦਾ ਲੈਕੇ ਦੀਵੇ ਵਿੱਚ ਸਿ
ਦਿਓ ਪਤੰਗ ਨਾ ਆਵਣ ।

## (੧੬੧) ਖੱਟਮਲਨਿਕਲ ਜਾਣ ਦੀ ਤਰਕੀਬ

ਜਿਸ ਮੰਜੀ ਵਿੱਚ ਖਟਮਲ ਹੋਣ ਛਾਛੀਆ ਰੰਧ
ਦੀ ਧੂਨੀ ਦਿਓ ਸਾਰੇ ਮਰ ਜਾਨਗੇ ।

ਸਨੀਚਰ ਜਾਂ ਐਤਵਾਰ ਦੇ ਦਿਨ ਲੋਬੀਆ ਦੇ ਬ
ਮੰਜੀ ਦੇ ਪਾਵੇ ਨਾਲ ਬੰਨ੍ਹ ਦਿਓ ਖੱਟਮਲ ਨਿਕਲ ਜਾਣਗੇ

ਮੰਜੀ ਵਿੱਚ ਗੋਹੇਲ ਨਾਮ ਦੀ ਘਾਸ ਦੀ ਧੂਣੀ ਦਿ
ਤਾਂ ਖਟਮਲ ਨਸ ਜਾਣਗੇ ਤੇ ਜੇਹੜੇ ਘਰ ਵਿੱਚ ਖਾਸ ਸਾੜ੍ਹ
ਉਸ ਘਰ ਵਿਚ ਨਾ ਰੈਹਣਗੇ ।

## (੧੬੨) ਚਿੜੀਆਂ ਫੜਨ ਦੀ ਤਰਕੀਬ

ਕਣਕ ਨੂੰ ਹਿੰਗ ਦੇ ਪਾਨੀ ਵਿੱਚ ਸੇੜਕੇ ਸੁਕਾ ਲਓ
ਫੇਰ ਜਿਸ ਪੰਛੀ ਨੂੰ ਓਹ ਕਣਕ ਖਿਲਾਓ ਉਸਨੂੰ ਨੀਂਦ ਆ
ਜਾਏ ਤਾਂ ਪਕੜ ਲਓ ਤੇ ਜਦ ਗਰਮ ਪਾਣੀ ਓਹਦੇ ਉਤੇ ਪਾ
ਦਿਓ ਤਾਂ ਫੇਰ ਹੁਸ਼ਿਆਰ ਹੋ ਜਾਏਗਾ ।

ਕਣਕ ਨੂੰ ਸ਼ੈਹਦ ਵਿੱਚ ਮਿਲਾਕੇ ਜਾਨਵਰ ਨੂੰ
ਖਲਾਓ ਜਲਦੀ ਬੇਹੋਸ਼ ਹੋਜਾਏਗਾ ਫੜਕੇ ਗਰਮ ਪਾਣੀ
ਪਾਓ ਫੇਰ ਹੁਸ਼ਿਆਰ ਹੋ ਜਾਏਗਾ ।

## (੧੬੩) ਅੱਗ ਤੋਂ ਬਿਨਾਂ ਜਵਾਰ ਭੁੰਨਣੀ

ਥੋਹਰ ਦੇ ਦੁੱਧ ਵਿੱਚ ਜੁਵਾਰ ਸੇੜਕੇ ਸੁਕਾ ਲਓ ਜਦ
ਤਮਾਸ਼ਾ ਦੇਖਣਾ ਹੋਵੇ ਤਾਂ ਥੋੜਾ ਚਿਰ ਧੁਪ ਵਿਚ ਰਖ ਦਿਓ

ਜਵਾਰ ਖਿੜ ਜਾਏਗੀ।

## (੧੬੪) ਬਿਛੂ ਪੈਦਾ ਕਰਨ ਦੀ ਤਰਕੀਬ

ਖੋਤੇ ਦਾ ਪਸ਼ਾਬ ਤੇ ਮੱਝ ਦਾ ਗੋਹਾ ਲੈਕੇ ਇਕ ਮਿਟੀ ਦੇ ਭਾਂਡੇ ਵਿਚ ਭਰ ਦਿਓ ਤੇ ਕਪੜੇ ਨਾਲ ਮੂੰਹ ਬਨ ਦਿਓ ਦੋ ਘੜੀਆਂ ਮਗਰੋਂ ਠੂਹੇਂ ਪੈਦਾ ਹੋਜਾਣਗੇ।

## (੧੬੫) ਕਾਗਜ਼ ਵਿਚ ਰੰਗ ਬਰੰਗੀ ਹਰਫ ਦਿਸਨ

ਨਿੰਬੂ ਦੇ ਅਰਕ ਨਾਲ ਕਾਗਜ਼ ਤੇ ਲਿਖੋ ਤੇ ਅੱਗ ਨਾਲ ਸੁਕਾਓ ਹਰਫ ਰੰਗ ਬਰੰਗੀ ਦਿਸਣਗੇ। ਲੈਸਣ ਦੇ ਅਰਕ ਨਾਲ ਚਿਟੇ ਕਾਗਜ਼ ਤੇ ਲਿਖੋ ਅੱਗ ਤੇ ਸੁਕਾਓ ਪੀਲੇ ਹਰਫ ਦਿਸਣਗੇ। ਗਊ ਦੇ ਦੁਧ ਨਾਲ ਲਿਖੋ ਤਾਂ ਵੀ ਪੀਲੇ ਦਿਸਣਗੇ। ਗਾਜਰ ਦੇ ਅਰਕ ਨਾਲ ਲਿਖੋ ਤਾਂ ਹਲਦੀ ਰੰਗੇ ਦਿਸਣਗੇ ਜੇ ਨਾਰੰਗੀ ਦੇ ਅਰਕ ਨਾਲ ਹੱਥ ਤੇ ਲਿਖਿਆ ਜਾਏ ਤੇ ਰਾਖ ਉਤੇ ਪਾਉ ਤਾਂ ਕਾਲੇ ਹਰਫ ਦਿਸਦੇ ਹਨ।

## (੧੬੬) ਅੱਗ ਵਿਚ ਨਾ ਸੜੇ

ਘੀਕਵਾਰ ਦੇ ਅਰਕ ਵਿੱਚ ਕਪੜਾ ਜਾਂ ਸੂਤ ਸੱਤ ਵਾਰ ਡੋਬਕੇ ਛਾਂ ਵਿੱਚ ਸੁਕਾ ਲਓ ਫੇਰ ਅੱਗ ਵਿਚ ਪਾਓ ਕਦੇ ਨਹੀਂ ਸੜੇਗਾ।

## (੧੬੭) ਹੋਰ ਤਰਕੀਬ

ਬੇਖ ਊਠ ਕੁਟੀਲਾ ਦੇ ਅਰਕ ਵਿਚ ਕਪੜੇ ਨੂੰ ਇਕੀਸ ਵਾਰ ਸੇਕੋ ਤੇ ਛਾਂ ਵਿਚ ਸੁਕਾ ਲਓ ਅੱਗ ਵਿੱਚ ਪਾਓ ਕਦੇ ਨਹੀਂ ਸੜੇਗਾ।

## (੧੬੮) ਹੋਰ ਤਰਕੀਬ

ਕਿਰਤਕਾ ਨਛਤਰ ਵਿੱਚ ਸੋਮਵਾਰ ਵਾਲੇ ਦਿਨ ਬੈਂਗਨ ਲਾਏ ਤੇ ਕੁਵਾਰੀ ਕੁੜੀ ਦਾ ਕਤਿਆ ਹੋਇਆ ਸੂਤ ਰੋਗਨ ਅਨਕੂਲ ਵਿਚ ਤਰ ਕਰਕੇ ਬੈਂਗਨ ਤੇ ਲਪੇਟੋ ਅੱਗ ਕਦੀ ਨਹੀਂ ਲਗੇਗੀ ।

## (੧੬੯) ਹੋਰ ਤਰਕੀਬ

ਸੇਂਦਾ, ਗੰਧਕ, ਹੜਤਾਲ ਇਕੋ ਜੇਹੀਆਂ ਲੈਕੇ ਮੰਗਲ ਵਾਰ ਵਾਲੇ ਦਿਨ ਪੁਖ ਨਛਤਰ ਵਿਚ ਪੀਹਕੇ ਰਾਤ ਨੂੰ ਕਪੜੇ ਤੇ ਮਲੋ ਕਪੜਾ ਅੱਗ ਵਾਂਗੂ ਦਿਸੇਗਾ ।

## (੧੭੦) ਹੋਰ ਤਰਕੀਬ

ਜੰਜਬੀਲ ਫਿਲਫਿਲ ਪਿਪਲ ਮੂੰਹ, ਵਿਚ ਚਿਥਕੇ ਉਸਦਾ ਗੁਦਾ ਤੇ ਆਦਮੀ ਦਾ ਪੇਸ਼ਾਬ ਦੋਨੋਂ ਸਿਰ ਤੇ ਮਲੇ ਤੇ ਫਤੀਲਾ ਰੋਸ਼ਨ ਕਰਕੇ ਸਿਰ ਤੇ ਰਖੋ ਕਦੀ ਅੱਗ ਨਹੀਂ ਲਗਣ ਲਗੀ ।

## (੧੭੧) ਹੋਰ ਤਰਕੀਬ

ਘੀ ਕਵਾਰਦੇ ਅਰਕ ਨੂੰ ਦੋਨਾਂਹਥਤੇ ਸਤ ਵਾਰ ਮਲੋ ਤੇ ਛਾਂ ਵਿਚ ਸੁਕਾ ਕੇ ਅਗ ਵਿਚ ਰਖੋ ਕਦੇ ਹਥ ਨਹੀਂ ਸੜਨਗੇ

## (੧੭੨) ਹੋਰ ਤਰਕੀਬ

ਅਰਕ ਮਲੱਠੀ ਤੇ ਅਰਕ ਸੇ ਬਰਗੀ ਸਤ ਵਾਰ ਦੰਦ ਜ਼ਬਾਨ ਤੇ ਮੂੰਹ ਤੇ ਖੂਬ ਮਲੋ ਫੇਰ ਅੰਗਾਰਾ ਦੰਦਾਂ ਨਾਲ ਚਾਏ ਕਦੇ ਨਹੀਂ ਸੜੇਗਾ ।

## (੧੭੩) ਹੋਰ ਤਰਕੀਬ

ਸ਼ੀਰਅੱਕ ਤੇ ਖੋਤੇ ਦੇ ਪਿਸ਼ਾਬ ਸੇ ਤਸਵੀਰ ਲਿਖਕੇ ਅਗ ਵਿਚ ਸਾੜੋ ਤਸਵੀਰ ਸਾਫ ਨਜਰ ਆਵੇਗੀ।

## (੧੭੪) ਹੋਰ ਤਰਕੀਬ

ਪੋਸਤ ਪਿਪਲ ਨੂੰ ਅਗ ਵਿਚ ਜਲਾਕੇ ਕੋਲਾ ਕਰੇ ਤੇ ਇਕ ਕਪੜੇ ਦੀ ਥੈਲੀ ਵਿਚ ਭਰੋ ਤੇ ਕਿਸੇ ਬ੍ਰਿਛ ਦੇ ਡਾਲ ਨਾਲ ਬੰਨ ਦਿਓ ਤੇ ਫੇਰ ਇਸਨੂੰ ਅੱਗ ਲਾ ਦੇਵੋ, ਅਗ ਬਿਰਛ ਤੋਂ ਵੈਹਣ ਲਗ ਪਏਗੀ।

## (੧੭੫) ਹੋਰ ਤਰਕੀਬ

ਗੰਧਕ ਆਮਲਾਸਾਰ, ਕਾਫੂਰ, ਗਾਇਤ ਖਰਗੋਸ਼ ਨਰ ਗਾਇਜ਼ ਜ਼ਰਲ ਇਕੋ ਜੇਹਾ ਲੈਕੇ ਗੋਲੀ ਬਨਾਓ ਤੇ ਅਰਕ ਅਨਕੂਲ ਵਿਚ ਤਰ ਕਰਕੇ ਪਾਣੀ ਵਿਚ ਛੋੜੋ, ਗੋਲੀ ਆਪਣੇ ਆਪ ਸੜੇਗੀ ਤੇ ਉਸ ਗੋਲੀ ਨੂੰ ਕਪੜੇ ਤੇ ਪਾਓ ਏਹਦਾ ਤਮਾਸ਼ਾ ਰਾਤ ਨੂੰ ਖੂਬ ਹੁੰਦਾ ਹੈ।

## (੧੭੬) ਹੋਰ ਤਰਕੀਬ

ਤੇਲ ਧਤੂਰਾ, ਤੇਲ ਅਨਕੂਲ ਦੋਨਾਂ ਵਿਚ ਫਲੀਤਾ ਤਰ ਕਰਕੇ ਜਲਾਉ ਤਾਂ ਫੂਲ ਦਿਸਣ।

## (੧੭੭) ਸੁੰਦਰ ਰਸ

ਐ ਸਜਨੋ! ਏਹ ਇਕ ਅਜੇਹੀ ਚੰਗੀ ਤੇ ਮੁਫੀਦ ਦਵਾਈ ਹੈ ਕਿ ਹਰ ਇਕ ਰੋਗ ਨੂੰ ਦੂਰ ਕਰ ਦੇਂਦੀ ਹੈ, ਏਹ ਹੇਠ ਲਿਖੀਆਂ ਬੀਮਾਰੀਆਂ ਤੇ ਬਹੁਤ ਮੁਫੀਦ ਹੈ। ਸੁਸਤੀ, ਨਮਰਦੀ, ਏਹਤਲਾਮ, ਜਰੀਆਨ, ਸੁਜ਼ਾਕ ਕਮਜ਼ੋਰੀ, ਬਵਾ

ਸੀਰ ਖੂਨੀ, ਬਵਾ ਸੀਰ ਬਾਦੀ, ਲਕਵਾ, ਫੋਲਾ ਚਿਟਾ ਮੋਤੀਆ ਬਿੰਦ, ਪੜਵਾਲ, ਕੁਕਰੇ, ਡਲਕਾ, ਖਾਰਸ਼, ਨਾਖੂਨਾਂ ਅੱਖਾਂ ਥੀਂ ਪਾਣੀ ਵਗਣਾ, ਪਲਕਾਂ ਦਾ ਢੈਹਣਾ, ਹਰ ਕਿਸਮ ਦਾ ਬੁਖਾਰ, ਦਮਾਂ, ਤਪਦਿਕ, ਗੈਠੀਆ ਆਤਸ਼ਕ, ਹੈਜ਼ਾ, ਤਾਊਨ, ਲਿਫ, ਤਾਪ ਤਿਲੀ, ਖਾਂਸੀ, ਹਜ਼ੀਰਾਂ, ਖਨਾਜ਼ੀਰ, ਬਰਸੋ, ਬੈਹਕ, ਦਿਲ ਦਾ ਧੜਕਨਾਂ, ਔਰਤਾਂ ਦੀਆਂ ਹਰ ਕਿਸਮ ਦੀਆਂ ਬੀਮਾਰੀਆਂ, ਬਚਿਆਂ ਦੀਆਂ ਬੀਮਾਰੀਆਂ, ਹਰ ਕਿਸਮ ਦੇ ਜ਼ਖਮ, ਆਤਸ਼ਕ ਤੀਜਾ ਦਰਜਾ, ਹਰ ਕਿਸਮ ਦੇ ਫੋੜੇ, ਸੋਜਾਂ ਕਬਜ਼ ਛਪਾਕੀ, ਜ਼ੈਹਰ ਖਾ ਜਾਣਾ, ਬਿਛੂ ਦਾ ਡੰਗ, ਸੱਪ, ਚੋਟ, ਗੰਭੀਰ, ਸਰਸਾਮ, ਚੰਬਲ, ਰੀਹੀ, ਅਰਥਾਤ ਇਕ ਸੌ ਬੀਮਾਰੀ ਲਈ ਦਵਾਈ ਹੈ ।

ਨੁਸਖਾ—ਸਤ ਜ਼ਵੈਣ ਇਕ ਤੋਲਾ, ਸਤ ਸੌਂਫ ਇਕ ਤੋਲਾ, ਸਤ ਇਲਾਚੀ ਇਕ ਤੋਲਾ, ਰੂਹ ਕੇਸਰ ਦਰਜਾ ਪੈਹਲਾ ਦਸ ਮਾਸ਼ੇ, ਰੂਹ ਪਾਨ ਖਾਲਸ ਸਤ ਮਾਸੇ, ਰੂਹ ਸੰਦਲ ਚਾਰ ਮਾਸ਼ੇ, ਸਤ ਪੂਦਨਾ ਇਕ ਤੋਲਾ, ਸਤ ਦਾਰ ਚੀਨੀ ਚਾਰ ਮਾਸੇ, ਖਾਲਸ ਰੂਹ ਬਦਾਮ ਪੰਜ ਮਾਸੇ ਸਤ ਸਰਦਚੀਨੀ ਚਾਰ ਮਾਸੇ, ਮੁਸ਼ਕ ਕਫੂਰ ਦੇਸੀ ਬਾਰਾਂ ਮਾਸੇ, ਸਤ ਪਿਆਜ ਖਾਲਸ ਚਾਰ ਮਾਸੇ, ਸਤ ਅਧਰਕ ਚਾਰ ਮਾਸੇ, ਰੂਹ ਨਾਰੰਗੀ ਖਾਲਸ ਚਾਰ ਮਾਸ਼ੇ, ਰੂਹ ਜਾਈ-ਫਲ ਪੰਜ ਮਾਸੇ, ਸਤ ਲੇਮੂ ਚਾਰ ਮਾਸੇ, ਸਤ ਲੌਂਗ ਚਾਰ ਮਾਸੇ, ਰੂਹ ਕੇਵੜਾ ਤਿੰਨ ਮਾਸੇ, ਇਨਾਂ ਸਾਰੀਆਂ ਚੀਜਾਂ ਨੂੰ ਇਕ ਸ਼ੀਸ਼ੀ ਵਿਚ ਪਾਕੇ ਚੰਗੀ ਤਰਾਂ ਬੰਦ ਕਰ ਲਓ ਫੇਰ ਧੁਪ ਵਿਚ ਰਖੋ, ਸਰਦੀ ਦਾ ਮੋਸਮ ਹੋਵੇ ਤਾਂ ਬੀਸ

ਸਿੰਟ ਧੁਪ ਵਿਚ ਰਖੋ, ਚਾਰ ਘੰਟੇ ਮਗਰੋਂ ਉਮਦਾ ਤੇਲ ਬਣ ਜਾਏਗਾ ਜੇਕਰ ਤਪਦਿਕ ਹੋਵੇ ਤਾਂ ਕੂਜਾ ਮਿਸ਼ਰੀ ਤੇ ਤੀਹ ਬੂੰਦਾਂ ਪਾਕੇ ਬਕਰੀ ਦੇ ਦੁਧ ਨਾਲ ਖਾਏ, ਧਾਤ ਪਤਲੀ ਹੋਵੇ ਇਕ ਬੂੰਦ ਇਕ ਤੋਲੇ ਸੰਗਾੜੇ ਨਾਲ ਗਊ ਦੇ ਦੁਧ ਨਾਲ ਖਾਏ, ਰਾਤ ਦੇ ਸੌਣ ਵੇਲੇ ਖਾਓ ਖਟੀ ਚੀਜ ਤੇ ਲਾਲ ਮਿਰਚ ਨਾ ਖਾਓ ਜੇਕਰ ਇਕ ਮਾਸ਼ਾ ਖੁਰਾਕ ਹਜ਼ਮ ਹੋ ਜਾਏ ਤਾਂ ਦੋ ਮਾਸ਼ੇ ਦੀ ਖੁਰਾਕ ਖਾਓ।

## (੧੭੮) ਤਰਕੀਬ ਫਰੰਚ ਪਾਲਸ਼

ਤਿੰਨ ਹਿਸੇ ਸ਼ੀਲਕ ਸਤ ਹਿਸੇ ਗਮ ਅਪਰੀਕ (ਗੌਂਦ ਬਬੋਲ) ਦਸ ਹਿਸੇ ਕੋਪਲ ਔਸਰੀਟ ਆਫ਼ ਡਾਈਨ ਸਭ ਨੂੰ ਪੀਹਕੇ ਕਪੜਛਾਣ ਕਰੋ ਤੇ ਬੋਤਲ ਵਿਚ ਪਾਕੇ ਅਸਪ੍ਰਿਟ ਮਿਲਾਓ ਕੁਝ ਦਿਨਾਂ ਤਕ ਜਦ ਹਲ ਹੋ ਜਾਏ ਚਾਹੇ ਕਿਥੇ ਵੀ ਬੁਰਸ ਨਾਲ ਲਾ ਲਓ।

## (੧੭੯) ਜਾਪਾਨੀ ਸੀਮੇਂਟ

ਚਾਵਲਾਂ ਦੇ ਆਟੇ ਵਿਚ ਠੰਡਾ ਪਾਣੀ ਮਿਲਾਓ ਫੇਰ ਖੌਲਦਾ ਹੋਇਆ ਪਾਣੀ ਮਿਲਾਓ ਤੇ ਪਕਾ ਲਓ ਚੰਗੀਆਂ ਚੀਜਾਂ ਜੋੜਨ ਲਈ ਬੜਾ ਚੰਗਾ ਹੈ।

## (੧੮੦) ਮੂੰਹ ਦੇਖਣ ਵਾਲਾ ਸ਼ੀਸ਼ਾ

ਤਿੰਨ ਔਂਸ ਸਾਫ ਟੀਨ ਤੇ ਤਿੰਨ ਔਂਸ ਸਮਿਥ ਅਗ ਤੇ ਪਿਘਲਾਓ ਜਦ ਚੰਗੀ ਤਰਾਂ ਮਿਲ ਜਾਏ, ਛੇ ਔਂਸ ਪਾਰਾ ਮਿਲਾਓ ਤੇ ਖੂਬ ਮਿਲਾਓ ਸ਼ੀਸ਼ੇ ਦੇ ਚਾਰੋਂ ਤਰਫ ਕਾਗਜ਼ ਦਾ ਹਾਸ਼ੀਆ ਲਾਓ ਤੇ ਇਤਨਾ ਗਰਮ ਕਰੋ ਕਿ ਹਥ

ਬਰਦਾਸ਼ਤ ਕਰ ਲਵੇ ਥੋੜਾ ਜੇਹਾ ਪਾਰਾ ਪਾ ਦਿਓ ਤੇ ਸ਼ੀਸ਼ੇ ਨੂੰ ਤਿਰਛਾ ਕਰਕੇ ਕਟੋ ਇਕੋ ਜੇਹਾ ਕਰ ਲਓ ਜਦੋਂ ਜੰਮ ਜਾਏ ਵਖ ਕਰ ਲਓ ।

## (੧੯੧) ਸ਼ੀਸ਼ੇ ਤੇ ਲਿਖਣਾ

ਐਮੋਨਿਆ ਫਲੋਗਇਡ ਪਾਣੀ ਵਿਚ ਮਿਲਾਕੇ ਇਸ ਨਾਲੋਂ ਤਿੰਨ ਹਿਸੇ ਵਧ ਬੈਰੇਮ ਸ਼ਾਮਲ ਕਰ ਲਓ ਤੇ ਏਹਦੇ ਨਾਲ ਫੁਲ ਪੈ ਜਾਣਗੇ।

## (੧੯੨) ਕਾਫੂਰ ਦਾ ਕਟੋਰਾ ਤੇ ਗਲਾਸ ਬਨਾਣ

ਕਾਫੂਰ ਤੇ ਨਾਰਜੀਲ ਚਿਟੀ ਇਕੋ ਵਜਨ ਲੈ ਕੇ ਬਾਰੀਕ ਪੀਹ ਕੇ ਪਿਤਲ ਜਾਂ ਲੋਹੇ ਦੀ ਕੜਾਹੀ ਵਿਚ ਰਖੋ ਤੇ ਉਪਰੋਂ ਕਚੀ ਮਿਟੀ ਦਾ ਪਿਆਲਾ ਜਾਂ ਗਲਾਸ ਧਾਂਪ ਦਿਓ ਦਰਾਜ ਆਟੇ ਨਾਲ ਬੰਦ ਕਰ ਦਿਓ ਤੇ ਕੜਾਹੀ ਦੇ ਹੇਠ ਮੋਟੀ ਬਤੀ ਵਾਲਾ ਦੀਵਾ ਜਗਾਓ ਤਾਂ ਜੋ ਕਾਫੂਰ ਅੜ ਕੇ ਪਿਆਲੇ ਵਿਚ ਜਮ ਜਾਏ ਫੇਰ ਲਾਹ ਕੇ ਠੰਡਾ ਕਰੋ ਤੇ ਪਿਆਲੇ ਦੀ ਮਿਟੀ ਪਾਣੀ ਵਿਚ ਪਾਕੇ ਨਖੇੜ ਦਿਓ ਪਿਆਲਾ ਸਾਫ ਨਿਕਲ ਆਵੇਗਾ ਇਸ ਵਿਚ ਪਾਣੀ ਪਾ ਕੇ ਪੀਣਾ, ਦਿਮਾਗ ਦੀ ਗਰਮੀ ਤੇ ਸਿਰ ਦੇ ਦਰਦ ਵਾਸਤੇ ਚੰਗੀ ਹੈ ॥

## (੧੯੩) ਆਤਸ਼ਕ ਦੇ ਜ਼ਖਮਾਂ ਵਾਸਤੇ ਮਰਹਮ

ਏਹ ਓਹ ਮਰਹਮ ਹੈ ਜੇਹੜੀ ਦੋ ਦਿਨਾਂ ਵਿਚ ਆਤ-ਸ਼ਕ ਦੇ ਜ਼ਖਮਾਂ ਨੂੰ ਠੀਕ ਕਰ ਦੇਂਦੀ ਹੈ ਬੜੀ ਚੰਗੀ ਦਵਾ ਹੈ ਗਰਦ ਚੋਬ ਚੀਨੀ ਪੌਣੇ ਦੋ ਮਾਸ਼ੇ, ਸਿੰਗਰਫ ਤਿੰਨ ਤੋਲੇ, ਧੋਤਾ ਹੋਇਆ ਨੀਲਾ ਥ਼ੋਥਾ ਇਕ ਛਟਾਂਕੀ, ਮੁਰਗੀ ਦੇ ਅੰਡੇ ਇਕ ਤੋਲਾ, ਅੰਡੇ ਦੀ ਜ਼ਰਦੀ ਜੇਹੜਾ ਅੰਡਾ ਭੁਬਲ ਵਿਚ ਭੁਨਿਆ

ਹੋਇਆ ਹੋਵੇ ਲੋੜ ਅਨੁਸਾਰ ਗੁਨ੍ਹ ਕੇ ਸਾੜੋ ਫੇਰ ਜ਼ਖਮਾਂ ਤੇ ਦਾਣਿਆਂ ਤੇ ਲਾਓ ॥

## (੧੮੪) ਹੋਰ ਤਰਕੀਬ

ਸ਼ਿੰਗ੍ਰਫ ਇਕ ਤੋਲਾ, ਰਾਲ ਦੋ ਤੋਲੇ, ਨੀਲਾ ਥੋਥਾ ਤਿੰਨ ਰਤੀਆਂ, ਇਹਨਾਂ ਤਿੰਨੇ ਦਵਾਈਆਂ ਨੂੰ ਢਾਈ ਤੋਲੇ ਕੁੰਜਦ ਦੇ ਤੇਲ ਵਿਚ ਖੂਬ ਪੀਹ ਕੇ ਮਹੀਨ ਕਰੋ ਤੇ ਜ਼ਖਮਾਂ ਤੇ ਲਗਾਓ ॥

## (੧੮੫) ਹੋਰ ਤਰਕੀਬ

ਸਫੈਦਾ ਕਾਸ਼ਗਰੀ ਇਕ ਤੋਲਾ, ਗੁਲਨਾਰ ਇਕ ਤੋਲਾ, ਮੁਰਦਾ ਸੰਗ ਛੇ ਮਾਸ਼ੇ, ਦਮਉਲਖਵੈਣ ਛੇ ਮਾਸ਼ੇ ਨੂੰ ਦਸ ਤੋਲੇ ਗੁਲ ਰੋਗਨ ਤੇ ਤਿੰਨ ਤੋਲੇ ਮੋਮ ਵਿਚ ਚੰਗੀ ਤਰਾਂ ਪਕਾਓ ਫੇਰ ਦੋ ਤੋਲੇ ਚਿਟੀ ਰਾਲ ਪੀਹ ਕੇ ਮਿਲਾ ਲਓ ਤੇ ਹਰ ਰੋਜ਼ ਕਪੜੇ ਨਾਲ ਜ਼ਖਮ ਤੇ ਲਾ ਦਿਓ ਤੇ ਜ਼ਖਮਾਂ ਨੂੰ ਚੋਬ ਚੀਨੀ ਤੇ ਪਾਣੀ ਨਾਲ ਧੋਵੋ ਬਹੁਤ ਹੀ ਫਾਇਦਾ ਹੋਵੇਗਾ।

## (੧੮੬) ਮੈਦਾ ਜੋ ਜਰਿਆਨ ਵਾਸਤੇ ਚੰਗਾ ਹੈ

ਸਤ ਈਸਬਗੋਲ ਛੇ ਮਾਸ਼ੇ, ਗੋਂਦ ਕਿਕਰ ਇਕ ਤੋਲਾ ਤਬਾਸੀਰ ਨੌਂ ਮਾਸ਼ੇ, ਗੋਂਦ ਕਤੀਰਾ ਨੌਂ ਮਾਸ਼ੇ, ਕੈਹਰਬਾ ਇਕ ਤੋਲਾ, ਕਲਸਅਲਬੀਜ਼ ਦੋ ਤੋਲੇ, ਮਿਸ਼ਰੀ ਕੁਜਾ ਬਾਰਾਂ ਤੋਲੇ, ਏਹਨਾਂ ਸਾਰੀਆਂ ਦਵਾਈਆਂ ਨੂੰ ਇਕਠਿਆਂ ਕੁਟ ਕੇ ਫਕੀ ਬਣਾਓ ਖੁਰਾਕ ਛੇ ਮਾਸ਼ੇ ਸਵੇਰੇ ਸ਼ਾਮ ਬਕਰੀ ਦੇ ਦੁਧ ਨਾਲ ਖਾਓ ॥

## (੧੯੭) ਮੈਦਾ ਇਸ਼ਰਤ, ਦਰਦ ਮੇਦਾ ਵਾਸਤੇ ਚੰਗੀ ਦਵਾ

ਕਚੂਰ ਛੇ ਮਾਸ਼ੇ, ਸੌਂਫ ਛੇ ਮਾਸ਼ੇ, ਅਨਾਰ ਦਾਣਾ ਇਕ ਤੋਲਾ, ਕਾਲੀ ਮਰਚ ਇਕ ਤੋਲਾ, ਬਨਫਸ਼ੇ ਦੇ ਫੁਲ ਛੇ ਮਾਸ਼ੇ, ਜ਼ੀਰਾ ਕਾਲਾ ਛੇ ਮਾਸ਼ੇ, ਊਦ ਕਚਾ ਛੇ ਮਾਸ਼ੇ, ਪੋਸਤ ਬਾਹ-ਰਲਾ ਪਿਸਤੇਦਾ ਛੇ ਮਾਸ਼ੇ,ਇਹਨਾਂ ਸਾਰੀਆਂ ਦਵਾਈਆਂ ਨੂੰ ਕੁਟ ਕੇ ਫਕੀ ਤਿਆਰ ਕਰ ਲਓ ਖੁਰਾਕ ਦੋ ਮਾਸ਼ੇ ਪਾਣੀ ਨਾਲ ਖਾਓ ॥

## (੧੯੮) ਮੈਦਾ ਜੋ ਸੁਜ਼ਾਕ ਲਈ ਚੰਗਾ ਹੈ

ਕਲੀ ਸ਼ੋਰਾ ਚਾਰ ਤੋਲੇ, ਕਬਾਬਾ ਇਕ ਤੋਲਾ, ਜੀਰਾ ਚਿਟਾ ਇਕ ਤੋਲਾ, ਕਥ ਗੁਲਾਬੀ ਇਕ ਤੋਲਾ, ਗੁਲ ਗੁਲਾਬ, ਤਬਾਸ਼ੀਰ, ਨਿਕੀ ਇਲਾਚੀ, ਬੀਜ ਖੁਰਫਾ ਰਾਲ ਸਮਾਗਰਬੀ, ਗੌਂਦ ਕਤੀਰਾ, ਕਾਫੂਰ, ਸ਼ੱਬ ਯਮਾਨੀ ਬਰੀਆਂ ਇਕ ੨ ਤੋਲਾ ਮਿਸ਼ਰੀ ਕੂਜਾ ਚੌਦਾਂ ਤੋਲੇ ਨੂੰ ਕੁਟ ਕੇ ਛਾਣ ਕੇ ਮੈਦਾ ਬਣਾ ਲਉ ਖੁਰਾਕ ਸਵੇਰੇ ਨੌਂ ਮਾਸ਼ੇ ਇਕ ਤੋਲਾ ਦੁਪੈਹਰ ਇਕ ਤੋਲਾ ਸ਼ਾਮ ਨੂੰ ਕਚੀ ਲਸੀ ਨਾਲ ਖਾਓ ॥

## (੧੯੯) ਮੈਦਾ ਮੁਸਹਲ ਹਰਸਾ ਇਖਲਾਤ

ਚਿਟਾ ਤੁਰਬਦ ਸਾਫ ਕੀਤਾ ਹੋਇਆ ਛੇ ਮਾਸ਼ੇ, ਜ਼ੰਜਬੀਲ ਛੇ ਮਾਸ਼ੇ,ਹਬਲਨੀਲ ਪੰਜ ਮਾਸ਼ੇ,ਸਨਾਮਕੀ ਛੇਮਾਸ਼ੇ, ਗੁਲ ਗੁਲਾਬ ਤਿੰਨ ਮਾਸ਼ੇ, ਸਭ ਨੂੰ ਕੁਟ ਕਰਕੇ ਸਵੇਰੇ ਤਾਜੇ ਪਾਣੀ ਨਾਲ ਵਰਤੋ ਥੋੜੇ ਚਿਰ ਮਗਰੋਂ ਦਸਤ ਆਵਣੇ ਸ਼ੁਰੂ ਹੋ ਜਾਣਗੇ ਜਦ ਪਾਣੀ ਦੀ ਲੋੜ ਹੋਵੇ ਤਾਂ ਠੰਡਾ

ਪਾਣੀ ਘੁਟ ੨ ਕਰਕੇ ਪੀਵੋ ਖੁਰਾਕ ਦਾਲ ਮੂੰਗੀ ਦੀ ਜਾਂ ਖਿਚੜੀ ਏਹਦੇ ਵਿਚ ਘਿਓ ਵੀ ਪਾ ਲਵੋ ॥

## (੧੯੦) ਮੈਦਾ ਜੋ ਅੱਠਰਾ ਲਈ ਚੰਗਾ ਹੈ

ਏ ਬੀਮਾਰੀ ਇਸਤ੍ਰੀਆਂ ਨੂੰ ਹੁੰਦੀ ਹੈ ਸੰਦਲ ਹਰਦੋਨੋ, ਨੀਮ, ਹਨਾ, ਗੇਰੀ, ਹੁਰਮਚੀ, ਕਚੂਰ, ਅਸਲਅਲਸੂਸ, ਮਕਸ਼ਰ, ਫੋਹ, ਪਾਪੜਾ, ਇਕੋ ਜੇਹੀਆਂ ਲੈਕੇ ਮੈਦਾ ਬਣਾ ਲਓ ਖੁਰਾਕ ਦੋ ਰਤੀਆਂ ਦੁਧ ਨਾਲ ਸਵੇਰੇ ਤੇ ਸ਼ਾਮ ਨੂੰ ਵਰਤੋ ਜਲਦੀ ਆਰਾਮ ਹੋ ਜਾਸੀ ॥

## (੧੯੧) ਮੈਦਾ ਜੋ ਏਹਤਲਾਮ ਲਈ ਚੰਗਾ ਹੈ

ਕਚੂਰ, ਫ਼ੋਹ, ਸੰਦਲ ਚਿੱਟਾ, ਅਵਦ ਗਰਬੀ ਇਕੋ ਜੇਹੀਆਂ ਕੁਟ ਛਾਣ ਕੇ ਮੈਦਾ ਬਨਾਓ ਖੁਰਾਕ ਦੋ ਰਤੀਆਂ ਪਾਣੀ ਨਾਲ ਸ਼ਾਮ ਨੂੰ ਖਾਓ ॥

## (੧੯੨) ਮੈਦਾ ਦਿੱਲ ਨੂੰ ਤਾਕਤ ਦੇਣ ਵਾਲਾ

ਚੋਬ ਚੀਨੀ ਦੋ ਮਾਸ਼ੇ, ਤੁਖਮ ਬਾਲੰਗੂ ਤਿੰਨ ਮਾਸ਼ੇ, ਕੇਸਰ ਇਕ ਦਾਂਗ, ਵਡੀ ਇਲਾਚੀ ਚਾਰ ਕੂਟ ਕੇ ਛਾਣ ਲਓ ਤੇ ਤਾਜੇ ਪਾਣੀ ਨਾਲ ਸਵੇਰੇ ਵਰਤੋ ਏਹ ਦੇ ਮੇਧੇ ਦਰਦ ਵਾਸਤੇ ਬਹੁਤ ਚੰਗੀ ਹੈ ॥

## (੧੯੩) ਮੈਦਾ ਕੌਡੀ ਦੀ ਪੀੜ ਲਈ

ਕਮੂਨੀ, ਦਾਰ ਚੀਨੀ, ਦਾਰ ਫਿਲ ਫਿਲ, ਫਿਲ ਫਿਲ ਕਾਲੀ, ਕਰਨਫਲ,ਤਗਰ ਆਮਲਾ ਸਾਰ, ਹਰ ਇਕ ਇਕ ਜ਼ੁਜ ਨਸ਼ਾਦਰ ਪੰਜਾਹ ਜ਼ਜ ਸੀਮਾਬ ਆਮਲਾ ਸਾਰ ਨੂੰ ਚੰਗੀ ਤਰਾਂ ਘੋਟੋ ਜਦ ਦਰੜ ਹੋ ਜਾਏ ਤਾਂ ਦਵਾਈਆਂ ਨੂੰ ਚੰਗੀ

ਤਰਾਂ ਮਿਲਾਓ ਖੁਰਾਕ ਚਾਰ ਰਤੀਆਂ ਅੱਧ ਸੇਰ ਦੁਧ ਨਾਲ।

## (੧੯੪) ਮੈਦਾ ਤਬਾਸ਼ੀਰ ਜੋ ਹਰਇਕ ਬੁਖਾਰ ਲਈ ਚੰਗਾ ਹੈ

ਤਬਾਸ਼ੀਰ ਦੋ ਤੋਲੇ, ਦਾਨਾ ਬੇਲ ਦੋ ਤੋਲੇ, ਸਤ ਗਲੋ ਦੋ ਤੋਲੇ, ਨਬਾਤ ਛੇ ਤੋਲੇ, ਕੋਫਤਾ ਕਰਕੇ ਛਾਣ ਲਓ ਤੇ ਫਕੀ ਬਣਾ ਲਓ ਉਮੈਦ ਹੈ ਕੇ ਪੁਰਾਣਾ ਬੁਖਾਰ ਏਹ ਦਵਾਈ ਕਰਨ ਨਾਲ ਦੋ ਤਿੰਨ ਦਿਨ ਨੂੰ ਛਡ ਜਾਏਗਾ ਜੇ ਖਾਂਸੀ ਹੋਵੇ ਤਾਂ ਸ਼ਰਬਤ ਜੂਫਾ ਵਿਚ ਮਿਲਾ ਕੇ ਬਕਰੀ ਦੇ ਦੁਧ ਨਾਲ ਵਰਤੋ ਖੁਰਾਕ ਤਿੰਨ ਮਾਸ਼ੇ ਸਵੇਰੇ, ਤਿੰਨ ਮਾਸ਼ੇ ਸ਼ਾਮ ॥

## (੧੯੫) ਅਰਕ ਖੂਨ ਦੀ ਸਫਾਈ ਵਾਸਤੇ

ਉਸ਼ਬਾ ਵੀਹ ਤੋਲੇ, ਚਰਾਇਤਾ ਵੀਹ ਤੋਲੇ, ਬਰਗ ਨਿੰਮ ਵੀਹ ਤੋਲੇ, ਉਨਾਬ ਇਕ ਸੌ, ਮੁੰਡੀ ਬੂਟੀ ਵੀਹ ਤੋਲੇ, ਸੰਦਲ ਚਿੱਟਾ ਦਸ ਤੋਲੇ, ਕਚੂਰ ਦਸ ਤੋਲੇ, ਬੁਰਾਦਾ ਸ਼ੀਸ਼ਮ ਵੀਹ ਤੋਲੇ, ਸੰਬਲੁਲਤੀਬ ਵੀਹ ਤੋਲੇ, ਅਰਕ ਅੱਠ ਬੋਤਲਾ ਕਢੋ ਦਸ ਤੋਲੇ ਸਵੇਰ ਨੂੰ ਖਾਓ ਦਸ ਤੋਲੇ ਸ਼ਾਮ ਨੂੰ ਪੀਓ।

## (੧੯੬) ਅਰਕ ਮੇਦੇ ਤੇ ਜਿਗਰ ਲਈ ਚੰਗਾ ਹੈ

ਕਾਸ਼ਨੀ ਇਕ ਸੇਰ, ਮੰਫ ਇਕ ਸੇਰ, ਮਨਕਾ ਤਿੰਨ ਪਾਓ, ਮਕੋ ਇਕ ਸੇਰ, ਕਾਜਬਾਨ ਤਿੰਨ ਪਾਉ, ਪਾਣੀ ੬ ਸੇਰ ਏਹਨਾਂ ਸਾਰਿਆਂ ਨੂੰ ਅਠ ਪੈਹਰ ਸੇੜ ਕੇ ਅਰਕ ਕਢ ਲਓ ਪੰਜ ਤੋਲੇ ਸਵੇਰੇ ਤੇ ਪੰਜ ਤੋਲੇ ਸ਼ਾਮ ਨੂੰ ਪੀਓ।

## (੧੯੭) ਤਾਕਤ ਦੀਆਂ ਗੋਲੀਆਂ

ਆਮਲਾ ਸਾਰ ਇਕ ਤੋਲਾ, ਸੀਮਾਬ ਇਕ ਤੋਲਾ, ਏਹਨਾਂ ਦੋਨਾਂ ਨੂੰ ਇਕਠਿਆਂ ਕਰਕੇ ਮਗਰੋਂ ਦਾਰਚੀਨੀ, ਜੋਜ਼ ਬੋਇਆ, ਜਲੋਤਰੀ, ਲੌਂਗ, ਕਾਲੀ ਮਰਚ, ਅਫੀਮ, ਜੋਜ਼ ਮਾਸ਼ਲ, ਕਸਤੂਰੀ, ਠੰਡੀ ਚੀਨੀ, ਹਰ ਇਕ ਤਿੰਨ ੨ ਮਾਸ਼ੇ ਕਰਕੇ ਏਹਨਾਂ ਦੀਆਂ ਗੋਲੀਆਂ ਬਨਾ ਲਓ ਖੁਰਾਕ ਇਕ ਗੋਲੀ ਸਵੇਰੇ ਮਖਨ ਨਾਲ ਇਕ ਗੋਲੀ ਸ਼ਾਮ ਨੂੰ ਦੂਧ ਨਾਲ ਵਰਤੋ ਖਟੀ ਚੀਜ ਨਾ ਖਾਓ।

## (੧੯੮) ਦਸਤਾਂ ਤੇ ਦਿਮਾਗ ਨੂੰ ਤਾਕਤ ਦੇਣ ਵਾਲੀਆਂ ਗੋਲੀਆਂ

ਮਰਮਕੀ, ਕੰਦਰ, ਜੋਜ਼ਬੋਇਆ, ਜੁੰਦਬੇਦਸਤਰ, ਤਜ, ਮਾਈਂ, ਮਾਜੂ, ਇਕੋ ਜਹੀਆਂ ਚੀਜਾਂ ਲੈਕੇ ਅਫੀਮ ਦੂਨੀ ਬੀਹ ਦਾਨੇ ਨਾਲ ਮੂੰਗ ਜਿਨੀਆਂ ਗੋਲੀਆਂ ਬਨਾਓ ਖੁਰਾਕ ਦੋ ਗੋਲੀਆਂ ਸਵੇਰੇ ਇਕ ਦੁਪੈਹਰੇ ਇਕ ਸ਼ਾਮ ਨੂੰ।

## (੧੯੯) ਮਿਰਗੀ ਦੀਆਂ ਗੋਲੀਆਂ

ਕਾਫੂਰ, ਭੰਗ, ਜੁੰਦ ਬੇਦਸਤਰ, ਅਫੀਮ ਹਰ ਇਕ ਇਕ ਇਕ ਮਾਸ਼ਾ ਕੁਟਕੇ ਗੋਲੀ ਰਤੀ ਜਿਨੀ ਬਨਾਓ ਤੇ ਗੋਲੀਆਂ ਪਾਣੀ ਨਾਲ ਖਾਓ।

## (੨੦੦) ਬਾਂਝ ਔਰਤ ਦਾ ਇਲਾਜ

ਮੁਸ਼ਕ ਖਾਲਸ ਚਾਰ ਸੁਰਖ, ਕੇਸਰ, ਜੋਜ਼ ਬੋਇਆ, ਕਰਨਫਲ, ਭੰਗ, ਫਾਨੀਜ, ਕੋਹਨਾ ਹਰ ਇਕ ਦੋ ਮਾਸੇ, ਫੋਫਲ ਚਾਰਮਾਸੇ ਗੋਲੀਆਂਬਨਾਓ ਖੁਰਾਕ ਸਿਰਨਾਵਨੀ

ਦੇ ਮਗਰੋਂ ਤਿੰਨ ਦਿਨ ਇਕ ਇਕ ਗੋਲੀ ਖਾਓ ਇਸ ਤਰਾਂ ਤਿੰਨ ਮਹੀਨੇ ਖਾਓ ।

## (੨੦੧) ਅਰਕੁਲਨਸ਼ਾ

ਮਕਲ,ਅਰਜ਼ਕ ਚਾਰ ਤੋਲੇ, ਅੰਗੂਜ਼ਾ ਇਕ ਤੋਲਾ, ਕਾਤਲ ਅਲ ਕਲਬ ਇਕ ਤੋਲਾ, ਸਾਰਿਆਂ ਨੂੰ ਬਾਰੀਕ ਕਰਕੇ ਨੁਗਦਾ ਬਨਾਓ ਤੇ ਖਮੀਰੇ ਆਰਦ ਵਿਚ ਪਾਕੇ ਖਮੀਰੇ ਨੂੰ ਖੁਸ਼ਕ ਕਰੋ ਤੇ ਇਕ ਸੇਰ ਕੁੰਜਦ ਦੇ ਤੇਲ ਵਿਚ ਪਕਾਓ ਜਦ ਸੂਹੇ ਰੰਗ ਤੋਂ ਕਾਲਾ ਰੰਗ ਹੋ ਜਾਏ ਤਾਂ ਕਢਕੇ ਗਰਮ ੨ ਤਰੋੜ ਲਓ ਕਿਉਂਕਿ ਠੰਡੀ ਟੁਟ ਨਹੀਂ ਸਕਦੀ ਮਗਰੋਂ ਖਰਲ ਕਰਕੇ ਬਾਰੀਕ ਕਰ ਲਓ ਖੁਰਾਕ ਇਕ ਗੋਲੀ ਸਵੇਰੇ ਇਕ ਗੋਲੀ ਸ਼ਾਮ ਨੂੰਗਊਦੇ ਦੁਧ ਨਾਲ ਵਰਤੋ ਇਕ ਹਫਤੇ ਦੇ ਅੰਦਰ ਆਰਾਮ ਹੋ ਜਾਸੀ ।

## (੨੦੨) ਝੋਲੇ ਤੇ ਰੀਂਗਨ ਦੇ ਦਰਦ ਦਾ ਇਲਾਜ

ਮੁਸਬਰ ਖਾਲਸ ਦੋ ਤੋਲੇ, ਤ੍ਰਿਵੀ ਸਾਫ ਦੋ ਤੋਲੇ, ਸਨਾਮਕੀ ਦੋ ਤੋਲੇ,ਸੁਰੰਜਾਂ ਮਿਠੀਆਂ ਦੋਤੋਲੇ, ਜਾਫਰਾਨਤਿੰਨ ਮਾਸ਼ੇ ਨੂੰ ਕੁਟ ਛਾਨਕੇ ਕਵਾਰ ਗੰਦਲ ਦੇ ਸੀਰੇ ਵਿਚ ਖਰਲ ਕਰਕੇ ਗੋਲੀਆਂਬਨਾ ਲਓ ਖੁਰਾਕ ਦੋ ਗੋਲੀਆਂ ਸਵੇਰੇ ਤੇ ਦੋ ਸ਼ਾਮ ਨੂੰ ਗਰਮ ਪਾਣੀ ਨਾਲ ਤੇ ਮਾਲਸ਼ ਵੀ ਕਰੋ ਹਨਾ ਦਸ ਤੋਲੇ ਨੂੰ ਲੈਕੇ ਪਾਣੀ ਵਿਚ ਸੇੜ ਦਿਓ ਤੇ ਜੋਸ਼ ਦੇਕੇ ਅਧਾ ਸੇੜ ਦਿਓ ਤੇ ਮਗਰੋਂ ਸਾਫ ਕਰਕੇ ਪੰਦਰਾਂ ਤੋਲੇ ਕੁੰਜਦ ਦਾ ਤੇਲ ਮਿਲਾਓਤੇ ਜ਼ੋਜ ਬੋਇਆਤਿੰਨ,ਅਦਦ ਲੌਂਗ੬ ਮਾਸ਼ੇ, ਅੰਡੇ ਕੁਕੜ ਦੇ ਚਾਰ,ਨਿਮਕ ਤੁਆਮ ਦੋ ਤੋਲੇ, ਹਰਮਲ ੬ ਮਾਸ਼ੇ ਇਨਾਂ ਸਭਨਾਂ ਨੂੰ ਬਾਰੀਕ ਕਰਕੇ ਕੁੰਜਦ ਦੇ ਤੇਲ

ਵਿਚ ਮਿਲਾਓ ਤੇ ਅੱਗ ਰਖਕੇ ਪਾਣੀ ਸਾੜ ਦਿਓ ਜਦ ਪਾਣੀ ਸੜਜਾਏ ਤਾਂ ਤੇਲ ਸਾਫ ਕਰਕੇ ਦਰਦ ਦੀ ਥਾਏ ਇਕ ਦਿਨ ਵਿਚ ਤਿੰਨ ਵਾਰੀ ਲਾਓ ਸਵੇਰ ਦੁਪੈਹਰ ਤੇ ਸ਼ਾਮ ਨੂੰ ਮਾਲਸ਼ ਕਰੋ ਤੇ ਦੋ ਘੰਟੇ ਮਗਰੋਂ ਗਰਮ ਪਾਣੀ ਨਾਲ ਇਸ਼ਨਾਨ ਕਰੋ ਤੇ ਇਸ਼ਨਾਨ ਮਗਰੋਂ ਠੰਭੀ ਹਵਾ ਥੀਂ ਪਰਹੇਜ਼ ਕਰੋ ।

## (੨੦੩) ਖਫਕਾਨ ਤੇ ਦਿੱਲ ਨੂੰ ਤਾਕਤ ਦੇਨ ਵਾਲਾ ਸ਼ਰਬਤ

ਅਨਾਰ ਦਾ ਪਾਣੀ ਇਕ ਸੇਰ, ਸੇਊ ਦਾ ਪਾਣੀ ਇਕ ਸੇਰ, ਅਬਰੇਸ਼ਮ ਕਚੀ ਪੰਜ ਤੋਲੇ, ਨੀਲੋਫਰਦੇ ਫੁਲ ੫ ਤੋਲੇ ਉਨਾਬ ੫੦ ਦਾਣੇ ਤੁਖਮ ਧਨੀਆਂ ੨॥ ਤੋਲੇ ਤੁਖਮ ਕਾਹੂ ਦੋ ਤੋਲੇ,ਏਹਨਾਂ ਸਾਰਿਆਂ ਨੂੰ ਦੋ ਪਿਆਲੇ ਪਾਣੀ ਵਿਚ ਸੇੜ ਦਿਓ ਤੇ ਜੋਸ਼ ਦੇਕੇ ਸਾਫ ਕਰੋ ਤੇ ਮਿਸ਼ਰੀ ਪਾਕੇ ਚਾਹਨੀ ਕਰੋ ਜਦ ਚਾਹਨੀ ਹੋਣ ਨੂੰ ਆਵੇ ਤਦ ਅਨਾਰ ਦਾ ਪਾਣੀ ਤੇ ਸੇਓ ਦਾ ਪਾਣੀ ਪਾਓ ਸਰਬਤ ਠੰਡਾ ਹੋ ਜਾਏ ਤਾਂ ਕੇਵੜੇ ਦਾ ਰੂਹ ਪੰਜ ਤੋਲੇ ਪਾਓ ਖੁਰਾਕ ਪੰਜ ਤੋਲੇ ਪਾਣੀ ਪਾਕੇ ਸਵੇਰੇ ਤੇ ਪੰਜ ਤੋਲੇ ਸ਼ਾਮ ਨੂੰ ਵਰਤੋ ।

## (੨੦੪) ਸ਼ਰਬਤ ਮੋਸਮੀ ਬੁਖਾਰ ਲਈ

ਗੁਲ ਨੀਲੋਫਰ, ਖਤਮੀ, ਖਬਾਜ਼ੀ, ਗੁਲ ਗਾਓ-ਜ਼ਬਾਨ, ਗਾਉਜ਼ਬਾਨ, ਬੱਨਫਸਾਂ, ਪੋਸਤ ਔਰੰਜ, ਉਨਾਬ ਵਜ਼ਨੀ ਤਿੰਨ ਪਿਆਲੇ ਪਾਣੀ ਵਿਚ ਪਾ ਕੇ ਜੋਸ਼ ਦਿਓ ਫੇਰ ਇਕ ਸੇਰ ਮਿਸ਼ਰੀ ਪਾ ਕੇ ਚਾਹਣੀ ਕਰੋ ਜਿਤਨੀ ਵਾਰੀ ਪਾਣੀ ਪੀਣਾ ਹੋਵੇ ਉਨੀ ਵਾਰ ਸ਼ਰਬਤ ਪਾਣੀ ਵਿਚ ਪਾ ਕੇ ਪੀਓ ਤੇ ਪਾਣੀ ਬਹੁਤ ਨਾ ਪੀਓ ॥

## (੨੦੫) ਮਾਹਵਾਰੀ ਰਿਤੂ ਦਾ ਦਰਦ ਨਾਲ ਆਵਣ ਦਾ ਇਲਾਜ

ਸੌਂਫ, ਕਾਸ਼ਨੀ, ਪੂਦਨਾ ਪਹਾੜੀ, ਮਨਕਾ, ਅੰਜੀਰ ਜ਼ਰਦ ਦੋ ਤੋਲੇ, ਜਵੈਣ, ਹਲਬਾ ਕੁਠ, ਤੁਖਮ ਤੁਰਬ, ਗੁਲਾਬ ਦੇ ਫੁਲ ਤਿੰਨ ੨ ਤੋਲੇ ਸ਼ਰਬਤ ਤਿਆਰ ਕਰੋ ॥

## (੨੦੬) ਸ਼ਰਬਤ ਗ਼ਸ਼, ਗਰਮੀ ਤੇ ਮੋਹਰਕਾ ਬੁਖਾਰ ਦਾ ਇਲਾਜ

ਖਸ਼ਖਾਸ਼, ਸੌਂਫ, ਕਾਸ਼ਨੀ, ਮਗਜ਼ ਕਦੂ, ਮਗਜ਼ ਤੁਖਮ ਖੀਰਾ, ਮਗਜ਼ ਤਰਬੂਜ਼, ਮਗਜ਼ ਖਰਬੂਜਾ, ਤੁਖਮ ਕਾਹੂ ਇਹਨਾਂ ਸਾਰਿਆਂ ਨੂੰ ਕੁਟ ਕੇ ਸੀਰਾ ਕਢ ਲਓ ਤੇ ਅਬਰੇਸ਼ਮ ਕਚਾ, ਗਾਓ ਜ਼ਬਾਨ, ਬਨਫਸ਼ਾਂ, ਬੂਰਾ ਸੰਦਲ ਚਿਟਾ ਤੇ ਸੂਹਾ ਬੀਹ ਦਾਣਾ, ਪੋਸਤ ਔਰੰਜ, ਹਰ ਇਕ ਇਕੋ ਜੇਹੀ ਨੂੰ ਅਠ ਪੈਹਰ ਸੇੜ ਕੇ ਸਵੇਰੇ ਜੋਸ਼ ਦੇ ਕੇ ਸਾਫ ਕਰੋ ਮਿਸ਼ਰੀ ਇਕ ਸੌ ਤ੍ਰੀਹ ਤੋਲੇ ਪਾ ਕੇ ਚਾਹਣੀ ਕਰੋ ਜਦ ਕਵਾਮ ਠੰਡੀ ਹੋ ਜਾਏ ਤਾਂ ਰੂਹ ਕੇਵੜਾ ਦੋ ਤੋਲੇ, ਰੂਹ ਗੁਲਾਬ ਦੋ ਤੋਲੇ ਅਰਕ ਗਾਊਜਬਾਨ, ਅਰਕ ਬੇਦ ਮੁਸ਼ਕ ਵਿਚ ਮਿਲਾਕੇ ਵਰਤੋ ਥੋੜਿਆਂ ਦਿਨਾਂ ਨੂੰ ਆਰਾਮ ਆ ਜਾਏਗਾ ।

## (੨੦੭) ਜ਼ੋਫ ਮੇਦਾ ਤੇ ਮਾਲੀ ਖੋਲੀਆ

ਅਫਸਨਤੀਨ ਰੂਮੀ ਪੰਜ ਤੋਲੇ, ਸਨਾ ਮਕੀ ਛੇ ਤੋਲੇ ਗੁਲ ਗੁਲਾਬ ਪੰਜ ਤੋਲੇ, ਪੋਸਤ ਹਲੀਲਾ ਕਾਬਲੀ ਅਠ ਤੋਲੇ, ਸ਼ਾਹਤਰਾ ਪੰਜ ਤੋਲੇ, ਸ਼ਾਮ ਦੇ ਵਕਤ ਸਭ ਨੂੰ ਪਾਣੀ

ਵਿਚ ਸੇੜ ਦੇਣਾ ਸਵੇਰੇ ਸ਼ਰਬਤ ਕਰ ਲਓ ਮਿਸ਼ਰੀ ਇਕ ਸੇਰ ਪਾ ਦਿਓ ਖੁਰਾਕ ਪੰਜ ਤੋਲੇ ਸਵੇਰੇ ਪੰਜ ਤੋਲੇ ਸ਼ਾਮ ਨੂੰ ਅੰਮ੍ਰਤਧਾਰਾ ਨਾਲ ਪੀਓ ਅੰਮ੍ਰਤਧਾਰਾ ਦੀ ਏਹ ਤਰਕੀਬ ਹੈ:- ਸਤ ਪੂਦਣਾ, ਸਤ ਜਵੈਣ, ਮੁਸ਼ਕ ਕਾਫੂਰ, ਹਰ ਇਕ ਛੇ ਛੇ ਮਾਸ਼ੇ ਇਕ ਸ਼ੀਸ਼ੀ ਵਿਚ ਪਾਓ ਥੋੜੀ ਦੇਰ ਨੂੰ ਤੇਲ ਬਣ ਜਾਏਗਾ, ਇਕ ਦੋ ਬੂੰਦਾਂ ਸ਼ਰਬਤ ਵਿਚ ਪਾਕੇ ਪੀ ਲਵੋ ।

## (੨੦੮) ਰਿਤੂ ਦੇ ਬਹੁਤ ਆਵਨ ਦੀ ਦਵਾਈ

ਕਸ਼ਨੀਜ਼, ਗਲੋ, ਨੀਲੋਫਰ, ਬੇਖ ਅੰਜਬਾਰ, ਹੁਬੁਲਾਸ, ਹਰ ਇਕ ਦੋ ਦੋ ਤੋਲੇ ਬੂਰਾ ਸੰਦਲ ਸੁਰਖ ਤਿੰਨ ਤੋਲੇ,ਤੁਖਮ ਕਾਹੂ ਚਾਰ ਤੋਲੇ ਦੋ ਪਿਆਲੇ ਪਾਨੀ ਵਿਚ ਸੇੜਕੇ ਜੋਸ਼ ਦਿਓ ਜਦ ਅਧਾ ਰਹਿ ਜਾਏ ਤਾਂ ਮਲਕੇ ਸਾਫ ਕਰੋ ਤੇ ਇਕ ਸੇਰ ਮਿਸ਼ਰੀ ਪਾਕੇ ਚਾਹਣੀ ਕਰ ਲਓ ਖੁਰਾਕ ਤਿੰਨ ਤੋਲੇ ਸਵੇਰੇ ਤੇ ਦੋ ਤੋਲੇ ਸ਼ਾਮ ਨੂੰ, ਸਤ ਮਾਜੂ ਛੇ ਮਾਸ਼ੇ ਕੁਸ਼ਤਾ ਸੰਗ ਜਰਾਹਤ ਛੇ ਮਾਸ਼ੇ ਮਿਸ਼ਰੀ ਕੂਜਾ ਇਕ ਤੋਲਾ ਤਬਾਸੀਰ ਛੇ ਮਾਸ਼ੇ ਬਰਗ ਮੁਗੇਲ ਅੱਠ ਤੋਲੇ ਵਿਚ ਅਗ ਦਿਓ, ਮਿਕਦਾਰ ਅਗ ਅੱਠ ਪੈਹਰ ਠੰਡੀ ਹੋਣ ਤੇ ਕੁਸ਼ਤਾ ਦਿਸੇਗਾ ਗਰਮ ਤੇ ਖਟੀ ਚੀਜ਼ ਨਾ ਖਾਓ।

## (੨੦੯) ਜ਼ੁਕਾਮ ਦਾ ਇਲਾਜ

ਖਸ਼ਖਾਸ਼, ਮਗਜ਼ ਬਦਾਮ, ਮਗਜ਼ ਕਾਹੂ, ਪੋਸਤ ਤਰੰਜ ਅਬਰੇਸ਼ਮ ਖਾਮ, ਗੁਲ ਨੀਲੋਫਰ, ਬੀਹ ਦਾਣਾ, ਜ਼ੂਫਾ ਇਕ ੨ ਤੋਲਾ, ਅਸਲਅਲਸੂਸ, ਮਵੀਜ਼ ਮਨੱਕਾ ਬਨਫਸ਼ਾ, ਗੁਲ ਸੁਰਖ ਦੋ ਦੋ ਤੋਲੇ ਤਿੰਨ ਪਿਆਲੇ ਪਾਣੀ

ਵਿਚ ਜੋਸ਼ ਦਿਓ ਜਦ ਪਾਣੀ ਅਧਾ ਰਹਿ ਜਾਏ ਤਾਂ ਮਲਕੇ ਸਾਫ ਕਰੋ ਮਿਸਰੀ ਇਕ ਸੇਰ ਪਾਕੇ ਚਾਹਣੀ ਕਰ ਲਓ, ਖੁਰਾਕ ਪੰਜ ਤੋਲੇ ਸਵੇਰੇ ਤਿਨ ਤੋਲੇ ਸ਼ਾਮ।

## (੨੧੦) ਜਿਗਰ ਤੇ ਬਲਗਮ ਦੀ ਦਵਾਈ

ਪੋਸਤ ਬੇਖ ਬਾਦੀਆਂ, ਪੋਸਤ ਬੇਖ ਕਾਸਨੀ, ਦਸ ੨ ਤੋਲੇ, ਕਰਫਸ, ਗੁਲ ਗੁਲਾਬ, ਪੰਜ ੨ ਤੋਲੇ, ਰੇਵੰਦ ਚੀਨੀ ਤਿੰਨ ਤੋਲੇ, ਮਿਸ਼ਰੀ ਇਕ ਸੇਰ ਪਾਕੇ ਸ਼ਰਬਤ ਬਣਾ ਲਓ ਖੁਰਾਕ ਸਵੇਰੇ ਸ਼ਾਮ ਤਿੰਨ ਤੋਲੇ।

## (੨੧੧) ਸ਼ਰਬਤ ਜੋ ਬੁਖਾਰ ਲਈ ਚੰਗਾ ਹੈ

ਗਲੋ ਤਿੰਨ ਤੋਲੇ, ਸ਼ਾਹਤਰਾ ਤਿੰਨ ਤੋਲੇ, ਗੁਲ ਨੀਲੋਫਰ ਪੰਜ ਤੋਲੇ, ਤੁਖਮ ਖੀਰਾ ਇਕ ਤੋਲਾ, ਖਤਮੀ ਦੋ ਤੋਲੇ, ਖਬਾਜੀ ਇਕ ਤੋਲਾ, ਬੁਰਾਦਾ ਸੰਦਲ ਚਿਟਾ ਤਿੰਨ ਤੋਲੇ, ਉਨਾਬ ੯੦ ਲਸੂੜੀਆਂ ਇਕ ਸੌ, ਬੀਹ ਦਾਣਾ ਤਿੰਨ ਤੋਲੇ ਇਕ ਸੇਰ ਮਿਸ਼ਰੀ ਪਾਕੇ ਚਾਹਣੀ ਕਰ ਲਓ ਖੁਰਾਕ ਤਬੀਅਤ ਅਨੁਸਾਰ।

## (੨੧੨) ਸ਼ਰਬਤ ਅਫਸਨਤੀਨ

ਏਹ ਸ਼ਰਬਤ ਸੂਏ ਅਲਕਨੀਆ ਤੇ ਮਾਲੀ ਖੋਲੀਆ ਲਈ ਚੰਗਾ ਹੈ, ਸੁੰਬਲਅਲਤੀਬ ਦੋ ਤੋਲੇ, ਤੁਰਬਦ ਚਿਟਾ ਦੋ ਤੋਲੇ, ਗਾਰੀ ਕੋਨ ਚਾਰ ਤੋਲੇ, ਅਫਸਨਤੀਨ ਰੂਮੀ ਦਸ ਤੋਲੇ, ਗੁਲ ਸੁਰਖ ਇਕੀ ਤੋਲੇ, ਕਾਸ਼ਨੀ ਚਾਰ ਤੋਲੇ, ਮਿਸ਼ਰੀ ਦੋ ਸੇਰ ਪਾਕੇ ਸ਼ਰਬਤ ਬਣਾਓ ਖੁਰਾਕ ਦੋ ਤੋਲੇ ਸਵੇਰੇ, ਦੋ ਤੋਲੇ ਸ਼ਾਮ।

## (੨੧੩) ਅਰਕ, ਜੋ ਸਿੱਲ, ਦਿੱਕ, ਖਾਂਸੀ ਤੇ ਜ਼ੁਕਾਮ ਦਾ ਲਈ ਚੰਗਾ ਹੈ

ਗਲੋ ਤੀਹ ਤੋਲੇ, ਬਨਫਸ਼ਾਂ ਬੀਹ ਤੋਲੇ, ਸੰਦਲ ਚਿਟੀ ਤੀਹ ਤੋਲੇ, ਤੁਖਮ ਕਾਸ਼ਨੀ ਦਸ ਤੋਲੇ, ਬਰਗ ਬਾਂਸ ਤੀਹ ਤੋਲੇ, ਗੁਲ ਗੁਲਾਬ ਤੀਹ ਤੋਲੇ, ਇਲਾਚੀ ਨਿਕੀ ਕੋਫਤਾ ਚਾਰ ਤੋਲੇ, ਗੁਲ ਨੀਲੋਫਰ ਸਤ ਤੋਲੇ, ਕਾਫੂਰ ਚਾਰ ਤੋਲੇ, ਸ਼ੀਰ ਮਾਦਾ ਗਾਓ ਅੱਠ ਸੇਰ, ਸ਼ੀਰਬੁਜ ਚਾਰ ਸੇਰ ਇਹਨਾਂ ਸਾਰੀਆਂ ਚੀਜ਼ਾਂ ਨੂੰ ਅੱਠ ਪੈਹਰ ਤਕ ਪਾਣੀ ਵਿਚ ਸੇਜ਼ਕੇ ਫੇਰ ਅਰਕ ਕਢ ਲਉ ਤੇ ਜੋਸ਼ ਆਵਨ ਤੇ ਦੁਧ ਪਾ ਦਿਉ ਖੁਰਾਕ ਚਾਰ ਤੋਲੇ ਸਵੇਰੇ ਚਾਰ ਤੋਲੇ ਸ਼ਾਮ ਨੂੰ।

## (੨੧੪) ਮਾਜੂਨ

ਖੂਲਜਾਂ ਦੋ ਤੋਲੇ, ਸੰਬਲ ਦੋ ਤੋਲੇ, ਜੋਜ ਬੋਇਆ ਦੋ ਤੋਲੇ, ਅਕਰ ਕਰਾ ਦੋ ਤੋਲੇ, ਦਾਰਚੀਨੀ ਦੋ ਤੋਲੇ, ਕਬਾਬਾ ਦੋ ਤੋਲੇ, ਊਦ ਇਕ ਤੋਲਾ, ਨਾਗਕੇਸਰਇਕਤੋਲਾ,ਮਸਤਗੀਂ ਇਕ ਤੋਲਾ, ਕਰਨਫਲ ਇਕ ਤੋਲਾ, ਮੁਸ਼ਕ ਖਾਲਸ ਇਕ ਮਾਸ਼ਾ, ਅਸਪੰਦ ਪੰਜ ਤੋਲੇ, ਤਿਲ ੭ ਤੋਲੇ, ਸ਼ਕਰ ਚਿੱਟੀ ਤਿਗਨੀ ਖੁਰਾਕ ੧੧ ਮਾਸ਼ੇ ਗਊ ਦੇ ਦਹੀਂ ਨਾਲ ਵਰਤੋਖਟੀ ਚੀਜ਼ ਦਾ ਤੇ ਮਿਰਚ ਸੁਰਖ ਦਾ ਪਰਹੇਜ ਰਖਣਾ।

## (੨੧੫) ਸੱਪ ਦੇ ਜ਼ੈਹਰ ਨੂੰ ਦੂਰ ਕਰਨਾ

ਸੁਹਾਗੇ ਨੂੰ ਪਾਣੀ ਵਿਚ ਘਿਸਕੇ ਖਾਨ ਨਾਲ ਜ਼ੈਹਰ ਦੂਰ ਹੋ ਸਕਦੀ ਹੈ।

## (੨੧੬) ਹੋਰ ਤਰਕੀਬ

ਨਿਮਕ ਸੰਗ ਤੇ ਬੇਖ ਛਾਖਲ ਨੂੰ ਪਾਣੀ ਵਿਚ ਘਸਾਕੇ ਖਾਨ ਨਾਲ ਜ਼ੈਹਰ ਸਪ ਦਾ ਦੂਰ ਹੋ ਜਾਂਦਾ ਹੈ।

## (੨੧੭) ਦਰਦ ਤੇ ਕੰਨ ਦੇ ਫੋੜੇ ਦਾ ਇਲਾਜ

ਜੇ ਕੰਨ ਵਿਚ ਫਿੰਸੀ ਹੋਵੇ ਤਾਂ ਨੀਬ ਦੀ ਪਤੀ ਤੇ ਹਰੀ ਮਕੋ ਨੂੰ ਪਾਣ ਨਾਲ ਸਾਰੀ ਪੀਪ ਨਿਕਲ ਜਾਏਗੀ ਤੇ ਫਿੰਸੀ ਵਲ ਹੋ ਜਾਏਗੀ ਬਕਰੀ ਦਾ ਪਿੱਤਾ ਤੇ ਸ਼ਹਿਦ ਮਿਲਾਨਾ ਵੀ ਚੰਗਾ ਹੈ।

## (੨੧੮) ਹੋਰ ਤਰਕੀਬ

ਅਰਕ ਬਰਗ ਨੀਬ, ਅਰਕ ਬਰਗ ਇਮਲੀ, ਅਰਕ ਅਨਾਰ, ਬਰਗ ਬੇਰ, ਅਰਕ ਬਰਗ ਚਣਾ ਸਬਜ, ਅਰਕ ਬਰਗ ਗੋਮਾ ਅਰਕ ਬਰਗ ਬਕਾਇਨ ਇਕ ਇਕ ਤੋਲ਼ਾ ਜੈਤੂਨ ਦਾ ਤੇਲ ਪੰਜ ਤੋਲੇ ਸਾਰਿਆਂ ਨੂੰ ਮਿਲਾਕੇ ਫੁਲ ਦੇ ਭਾਂਡੇ ਵਿਚ ਪਕਾਓ ਤੇ ਸਾਫ ਕਰਕੇ ਰਖੋ ਤੇ ਕੰਨ ਵਿਚ ਪਾਓ ਇਹ ਦਵਾਈ ਕੰਨਾਂ ਦੀ ਬੀਮਾਰੀਆਂ ਲਈ ਚੰਗੀ ਹੈ।

## (੨੧੯) ਲਕਵਾ, ਝੋਲੇ ਤੇ ਜੋੜਾਂ ਦੇ ਦਰਦਾਂ ਲਈ

ਸ਼ੇਰ ਦੀ ਚਰਬੀ ਦੋ ਤੋਲੇ, ਬਤਖ ਦੀ ਚਰਬੀ ਦੋ ਤੋਲੇ, ਨਰ ਲੂਮੜੀ ਦੀ ਚਰਬੀ ਦੋ ਤੋਲੇ, ਗਾਓ ਨਰ ਦੀ ਚਰਬੀ ਦੋ ਤੋਲੇ, ਮੋਮ ਚਿਟਾ ਦੋ ਤੋਲੇ, ਮਾਲ ਕੰਗਨੀ ਸੁਰਖ ਦੋ ਤੋਲੇ ਸਾਰਿਆਂ ਨੂੰ ਰਲਾਕੇ ਕਾਲੇ ਤਿਲਾਂ ਦਾ ਤੇਲ ਸੁਰਖ ਰੇਂਡੀ ਦਾ ਤੇਲ ਪਾਓ ਦੇ ਕਰੀਬ ਕੜਾਹੀ ਵਿੱਚ ਗਰਮ ਕਰੋ ਜਦ ਮਾਲ ਕੰਗਨੀ ਕਾਲੀ ਹੋਣ ਤੇ ਆ ਤਾਂ ਸੰਬਲ ਫਾਰ

ਸੁਫੈਦ ਗਾਓ ਦੰਤੀ ਛੇ ਮਾਸੇ ਪੀਹਕੇ ਮਿਲਾਓ ਤੇ ਅੱਗ ਥੀਂ ਜੁਦਾ ਕਰਕੇ ਲੋਹੇ ਦੀ ਡੰਡੀ ਨਾਲ ਘੋਟੋ ਤੇ ਰਾਤ ਨੂੰ ਇਸੇ ਤਰਾਂ ਮਾਲਸ਼ ਕਰੋ ਆਰਾਮ ਹੋ ਜਾਏਗਾ।

## (੨੧੯) ਸ਼ਕੀਕੇ ਦੇ ਦਰਦ ਦਾ ਇਲਾਜ

ਮਕੋਈ ਚਾਰ ਮਾਸ਼ੇ, ਖੁਸ਼ਕ ਕਸਨੀਜ ਚਾਰ ਮਾਸ਼ੇ, ਬਰਗ ਸ਼ਾਹਤਰਾ ਚਾਰ ਮਾਸ਼ੇ, ਮਵੀਜ ਮਨਕੀ ਚਾਰ ਮਾਸ਼ੇ, ਨਬਾਤ ਸੁਫੈਦ ਚਾਰ ਮਾਸ਼ੇ ਸਭ ਚੀਜ਼ਾਂ ਨੂੰ ਪਾਨੀ ਵਿੱਚ ਸੇੜ ਦਿਓ ਸਵੇਰੇ ਨਬਾਤਾ ਮਿਲਾਕੇ ਸਾਫ ਕਰਕੇ ਪੀਓ ਦੁਧ ਥੀਂ ਪਰਹੇਜ ਰਖੋ।

## (੨੨੦) ਕਮੀ ਬਾਹ ਤੇ ਮਜਲੂਕ ਦੀ ਦਵਾਈ

ਮਗਜ਼ ਅਖਰੋਟ ਦਸ ਤੋਲੇ, ਮਸਤਕੀ ਰੂਮੀ ਚਾਰ ਤੋਲੇ, ਜ਼ਾਫਰਾਨ ਇਕ ਤੋਲਾ, ਊਦ ਖਾਲਸ ਦੋ ਤੋਲੇ, ਮੁਸ਼ਕ ਨਾਫਾ ਅਵਲ ਨੌ ਮਾਸੇ, ਗੌਹਰ ਨਾਸੁਫਤਾ ਇਕ ਤੋਲਾ ਸਾਰੀਆਂ ਚੀਜ਼ਾਂ ਨੂੰ ਬਰੀਕ ਕਰਕੇ ਇਕ ਪਾਓ ਮਿਸਰੀ ਮਿਲਾਕੇ ਬਨਾਓ ਹਰ ਰੋਜ ਇਕ ਤੋਲਾ ਸ਼ਾਮ ਨੂੰ ਖਾਓ ਮਗਰੋਂ ਗਊ ਦਾ ਅੱਧ ਸੇਰ ਦੁਧ ਪੀਓ ਬਹੁਤ ਆਰਾਮ ਹੋਵੇਗਾ ।

## (੨੨੧) ਅੱਖੀਆਂ ਦੀ ਦਵਾਈ

ਹੇਠ ਲਿਖੀ ਦਵਾਈ ਅਖੀਆਂ ਲਈ ਚੰਗੀ ਹੈ ਤੇ ਏਹਦੇ ਨਾਲ ਮੋਤੀਆਬਿੰਦ ਤੇ ਫੋਲਾ ਦੂਰ ਹੋ ਜਾਂਦਾ ਹੈ, ਫਟਕੜੀ ਇਕ ਤੋਲਾ, ਸੁਰਮਾ ਸੁਲੇਮਾਨੀ ਛੇ ਮਾਸ਼ੇ, ਕਲਮੀ ਸ਼ੋਰਾ ਛੇ ਮਾਸ਼ੇ, ਫਿਲਫਲ ਦਰਾਜ਼ ਇਕ ਮਾਸ਼ਾ, ਬਰਗ ਸਰਸ ਖੁਸ਼ਕ ਇਕ ਮਾਸ਼ਾ, ਜ਼ੰਗ ਹਰੀੜ ਇਕ ਮਾਸ਼ਾ, ਚਾਕਸੂ

ਇਕ ਮਾਸ਼ਾ ਅੱਧ ਪਾਓ ਪਾਨੀ ਵਿਚ ਪਾਕੇ ਏਹਨਾਂ ਸਾਰੀਆਂ ਦਵਾਈਆਂਨੂੰ ਇਕ ਹਫਤਾ ਖਰਲ ਕਰੋ ਜਿਨਾਂਚਿਰ ਸੁਰਮੇ ਵਰਗਾ ਬਾਰੀਕ ਨਾ ਹੋ ਜਾਏ ਖਰਲ ਕਰਦਿਆਂ ਵਿਚ ਮਿਟੀ ਨਾ ਪਏ ਰਾਤ ਨੂੰ ਸੌਣ ਤੋਂ ਪੈਹਲਾਂ ਸੁਰਮੇ ਵਾਂਗ ਪਾਕੇ ਸੌਂ ਰਹੋ ਖਟੀ ਬਾਦੀ ਤੇਲ ਵਾਲੀ ਚੀਜ਼ ਨਾ ਖਾਓ ਆਰਾਮ ਆ ਜਾਏਗਾ।

## (੨੨੨) ਦਿਮਾਗਨੂੰ ਤਾਕਤ ਦੇਣ ਵਾਲੀ ਦਵਾਈ

ਖਸ਼ਖਾਸ ਚਿਟੀ ਤਿੰਨ ਮਾਸ਼ੇ, ਮਗਜ਼ ਬਦਾਮ ਸਤੀ ਮਕਤਸ਼ਰ, ਇਕ ਮਾਸ਼ਾ ਇਲਾਚੀ ਨਿਕੀ, ਦੋ ਤੋਲੇ ਮਿਸਰੀ, ਦਵਾਈਆਂ ਵਿਚ ਪਾਕੇ ਚੰਗੀ ਤਰਾਂ ਪੀਹੋ ਫੇਰ ਇਕ ਛਟਾਂਕੀ ਗਊ ਦੇ ਮਖਣ ਵਿਚ ਮਿਲਾਓ ਤੇ ਸਵੇਰੇ ਖਾਓ ਦਿਮਾਗ ਨੂੰ ਬਹੁਤ ਤਾਕਤ ਦੇਵੇਗੀ ਜੇ ਕਰ ਹੋਸਕੇ ਤਾਂ ਇਕ ਮਾਸ਼ਾ ਤਬਾਸ਼ੀਰ ਤੇ ਇਕ ਮਾਸ਼ਾ ਵਰਕ ਨਕਰਾ ਵੀ ਮਿਲਾ ਲੌ ਤਾਂ ਚੰਗਾ ਹੈ। ਬਾਦੀ ਤੇ ਖਟੀ ਚੀਜ਼ ਨਾ ਖਾਓ ਏਸ ਦਵਾਈ ਨਾਲ ਖਾਨਾ ਹਜ਼ਮ ਹੁੰਦਾ ਹੈ, ਖ਼ੂਨ ਪੈਦਾ ਹੋਂਦਾ ਹੈ ਬਦਨ ਵਿਚ ਚੁਸਤੀ ਤੇ ਅੱਖਾਂ ਵਿਚ ਰੋਸ਼ਨੀ ਪੈਦਾ ਹੋਂਦੀ ਹੈ।

## (੨੨੩) ਪੇਟ ਦੇ ਦਰਦ ਤੇ ਹੈਜ਼ੇ ਦੀ ਦਵਾਈ

ਏਹ ਨੁਸਖਾ ਬਹੁਤ ਹੀ ਚੰਗਾ ਹੈ ਇਕ ਮਾਸ਼ਾ ਖਾਣ ਨਾਲ ਪੇਟ ਦਾ ਦਰਦ ਦਲਾ ਜਾਂਦਾ ਹੈ, ਬਲਗਮ ਨੂੰ ਦੂਰ ਕਰਦੀ ਹੈ ਪੇਟ ਦੀ ਹਰਇਕ ਬਿਮਾਰੀ ਲਈ ਚੰਗੀ ਦਵਾਈ ਹੈ। ਨਿਮਕ ਲਾਹੌਰੀ ਚਾਰ ਤੋਲੇ, ਇਲਾਚੀ ਨਿਕੀ ਇਕ ਤੋਲਾ, ਮਰਚ ਕਾਲੀ ਚਾਰ ਰਤੀਆਂ, ਪਿਪਲ ਚਾਰ

ਰਤੀਆ, ਪੂਦਨਾ ਚਾਰ ਰਤੀਆਂ, ਦਾਰ ਚੀਨੀ ਚਾਰ ਰਤੀਆਂ ਸੁੰਢ ਚਾਰ ਰਤੀਆਂ, ਨੁਸ਼ਾਦਰ ਚਾਰ ਰਤੀਆਂ, ਸ਼ੋਰਾ ਕਲਮੀ ਚਾਰ ਰਤੀਆਂ, ਸੌਂਫ ਚਾਰ ਰਤੀਆਂ, ਜਵੈਣ ਦੇਸੀ ਚਾਰ ਰਤੀਆ, ਮਸਤਕੀ ਰੂਮੀ ਚਾਰ ਰਤੀਆਂ, ਜੀਰਾ ਕਾਲਾ ਚਾਰ ਰਤੀਆਂ, ਜੀਰਾ ਚਿਟਾ ਚਾਰ ਰਤੀਆਂ ਏਹ ਦਵਾਈਆਂ ਪੀਹਕੇ ਸੰਭਾਲਕੇ ਰਖੋ ਜਦ ਕਦੀ ਮੇਧੇ ਵਿਚ ਦਰਦ ਹੋਵੇ ਤੇ ਹੈਜ਼ਾ ਵੀ ਹੋਜਾਏ ਤਾਂ ਏਹ ਦਵਾਈ ਬੜੀ ਚੰਗੀ ਹੈ।

## (੨੨੪) ਅੱਖ ਦੇ ਫੋਲੇ ਦੀ ਦਵਾਈ

ਅੱਖਾਂ ਨਾਲੋਂ ਵਧ ਕੇ ਦੁਨੀਆਂ ਵਿਚ ਕੋਈ ਚੀਜ਼ ਨਹੀਂ ਇਸ ਲਈ ਜਿਸ ਦੀਆਂ ਅੱਖਾਂ ਵਿਚ ਫੋਲਾ ਹੋਵੇ ਉਸਦਾ ਚੰਗਾ ਇਲਾਜ ਏਹ ਹੈ ਕੇ ਹਾਥੀ ਦੇ ਨਹੁੰ ਦਾ ਇਕ ਟੁਕੜਾ ਲੈਕੇ ਸਤ ਦਿਨ ਤਕ ਸਰਸ ਦੇ ਪਤਿਆਂ ਦੇ ਪਾਨੀ ਵਿਚ ਸੋੜ ਦੇਓ ਗਰਮੀ ਦੇ ਦਿਨ ਹੋਣ ਤਾਂ ਪਾਨੀ ਹਰ ਰੋਜ ਤਾਜਾ ਪਾਓ ਸਤ ਦਿਨ ਮਗਰੋਂ ਪਾਨੀ ਨਾਲ ਧੋ ਕੇ ਫੇਰ ਇਕ ਦਿਨ ਪਾਨੀ ਵਿਚ ਸੋੜ ਦੇਓ, ਫੇਰ ਓਹਨੂੰ ਪਾਨੀ ਵਿਚੋਂ ਕਢਕੇ ਸੰਭਾਲ ਕੇ ਰਖੋ ਜਦ ਲੋੜ ਹੋਵੇ ਤਾਂ ਇਕ ਦੋ ਬੂੰਦਾਂ ਪਾਨੀ ਦੀਆਂ ਪਾਕੇ ਸਿਲ ਜਾਂ ਪਥਰ ਤੇ ਰਗੜੋ ਜਦ ਪਾਨੀ ਨਹੁੰ ਦੇ ਘਸਾਣ ਨਾਲ ਗੂੜ੍ਹਾ ਹੋ ਜਾਏ ਤਾਂ ਸੁਰਮੇ ਦੀ ਤਰਹਾਂ ਸਲਾਈ ਨਾਲ ਲਾਕੇ ਅੱਖੀਂ ਵਿਚ ਪਾ ਲਓ ਇਕ ਦਿਨ ਵਿਚ ਤਿੰਨ ਵਾਰ ਪਾਓ ਤਿੰਨ ਦਿਨ ਵਿਚ ਫੋਲਾ ਦੂਰ ਹੋ ਜਾਸੀ।

## (੨੨੫) ਅੱਖ ਦੇ ਫੋਲੇ ਦੀ ਹੋਰ ਦਵਾਈ

ਏਹ ਖਾਣੀ ਚਾਹੀਦੀ ਹੈ ਇਲਾਚੀ ਨਿਕੀ ਦੋ ਤੋਲੇ

ਹਲੀਲਾ ਜੰਗੀ ਦੋ ਤੋਲੇ, ਪੋਸਤ ਹਲੀਲਾ ਜ਼ਰਦ ਦੋ ਤੋਲੇ
ਪੋਸਤ ਬਲੀਲਾ ਦੋ ਤੋਲੇ, ਆਮਲਾ ਖੁਸ਼ਕ ਚਾਰ ਤੋਲੇ
ਧਨੀਏ ਦੇ ਚਾਵਲ ਚਾਰ ਤੋਲੇ, ਸੌਂਫ ਦੇ ਚਾਵਲ ਅੱਠ ਤੋਲੇ
ਰੋਗਨ ਜ਼ਰਦ ਚਾਰ ਤੋਲੇ, ਕੰਦ ਚਾਰ ਤੋਲੇ
ਸਭਨਾਲੋਂ ਪਹਿਲਾਂ ਘਿਓ ਚੰਗੀ ਤਰਹਾਂ ਗਰਮ ਕਰੋ ਕੇ ਸੂ
ਤਰਾਂ ਦਿਸੇ ਫੇਰ ਸਾਰੀਆਂ ਚੀਜਾਂ ਨੂੰ ਪੀਹ ਕੇ ਘਿਓ ਵਿ
ਪਾਣ ਸਾਰ ਅੱਗ ਤੋਂ ਉਤਾਰ ਲਵੋ ਏਹ ਫਕੀ ਦਿਮਾਗ ਦੀਆਂ
ਬੀਮਾਰੀਆਂ ਲਈ ਬਹੁਤ ਚੰਗੀ ਹੈ।

## (੨੨੬) ਦਰਦ ਸ਼ਕੀਕੇ ਦੀ ਦਵਾਈ

ਜਿਸ ਆਦਮੀ ਨੂੰ ਸ਼ਕੀਕੇ ਦਾ ਦਰਦ ਹੋਵੇ ਓਹ ਰਾਤ
ਨੂੰ ਛੇ ਮਾਸੇ ਉਸਤੁਖੋਦੂਸ ਚਾਰ ਮਾਸ਼ੇ ਧਨੀਆ ਖੁਸ਼ਕ, ਤੇ
ਛੇ ਦਾਣੇ ਕਾਲੀਆਂ ਮਰਚਾਂ ਦੀ ਇਕ ਪੁੜੀ ਸਾਰੀਆਂ ਚੀਜ਼ਾਂ
ਦੀ ਬੰਨ੍ਹ ਕੇ ਰਖ ਦਿਓ ਸਵੇਰੇ ਦਰਦ ਸ਼ੁਰੂ ਹੋਣ ਤੋਂ ਇਕ
ਘੰਟਾ ਪੈਹਲਾਂ ਦੌਰੀ ਵਿਚ ਪਾਕੇ ਰਗੜੋ ਫੇਰ ਡੇਢ ਛਟਾਂਕ
ਪਾਣੀ ਮਿਲਾ ਕੇ ਬਿਨਾਂ ਮਿਠੇ ਜਾਂ ਲੂਣ ਦੇਪੀ ਏ ਦਰਦ
ਜਾਂਦਾ ਰਹੇਗਾ ॥

## (੨੨੭) ਅੱਖਾਂ ਦੀ ਪੁਰਾਣੀ ਸੁਰਖੀ ਦਾ ਇਲਾਜ

ਜਿਸ ਸਜਨ ਦੀਆਂ ਅਖੀਆਂ ਦੁਖਦੀਆਂ ਹੋਣ ਜਾਂ
ਪਾਣੀ ਅੱਖਾਂ ਵਿਚੋਂ ਔਂਦਾ ਹੋਵੇ ਤਾਂ ਓਹ ਹੇਠ ਲਿਖਿਆ
ਨੁਸਖਾ ਵਰਤੋ।

ਫਟਕੜੀ ਚਿਟੀ ਛੇ ਮਾਸ਼ੇ, ਤੇ ਰਾਤ ਨੂੰ ਜੀਰਾ ਚਿਟਾ
ਚਾਰ ਤੋਲੇ ਤੇ ਚਾਰ ਤੋਲੇ ਮੈਂਹਦੀ ਦੇ ਸੁਕੇ ਹੋਏ ਪਤੇ ਅਧ
ਸੇਰ ਪਾਣੀ ਵਿਚ ਸੇੜੋ ਸਵੇਰੇ ਫਟਕੜੀ ਨੂੰ ਖਰਲ ਕਰ ਲਓ

ਮੈਂਹਦੀ ਤੇ ਜੀਰੇ ਦਾ ਸਾਫ ਹੋਇਆ ਪਾਣੀ ਪਾਂਦੇ ਰਹੋ
ਜਨਾਂ ਚਿਰ ਸਾਰਾ ਪਾਣੀ ਖੁਸ਼ਕ ਨਾ ਹੋ ਜਾਏ ਤਾਂ ਰਗੜੀ
ਜਾਉ ਜਦ ਖੁਸ਼ਕ ਹੋ ਜਾਏ ਤਾਂ ਫੇਰ ਇਸਨੂੰ ਸ਼ੀਸ਼ੀ
ਵਿਚ ਪਾ ਲਉ ਤੇ ਲੋੜ ਅਨੁਸਾਰ ਵਰਤੋ ਰਾਤ ਨੂੰ ਸੌਂਣ
ਵੇਲੇ ਸੁਰਮੇ ਵਾਂਗ ਇਕ ਸਲਾਈ ਪਾ ਲਉ ॥

## (੨੨੮) ਅਫੀਮ ਦੀ ਤਕਲੀਫ ਨੂੰ ਦੂਰ ਕਰਨ ਵਾਲੀ ਦਵਾਈ

ਜੇਹੜਾ ਅਫੀਮ ਵਧ ਖਾਜਾਏ ਜਾਂਬਿਲਕੁਲਆਦੀ ਨਾ
ਹੋਵੇ ਤੇ ਅਫੀਮ ਖਾਂਕੇ ਤੰਗ ਹੋ ਜਾਏ ਯਾਂ ਮਾਂਕਿਸੇ ਅਪਨੇ ਬਚੇ
ਨੂੰ ਬਹੁਤ ਦੇ ਬੈਠੀ ਹੋਵੇ ਤੇ ਖਤਰਨਾਕ ਗਲ ਹੋਵੇ ਤਾਂ
ਇਲਾਜ ਏਹ ਹੈ ਕੇ ਜਿਸ ਨੇ ਇਕ ਛਟਾਂਕ ਅਫੀਮਖਾਦੀ ਹੋਵੇ
ਤਾਂ ਦੋ ਛਟਾਂਕੀ ਬਨੌਲੇ ਦੀ ਗਿਰੀ ਪਾਣੀ ਵਿਚ ਘੋਲ ਕੇ ਲਸੀ
ਵਾਂਗ ਪੀਵੇ ਅਫੀਮ ਜ਼ਰਾ ਅਸਰ ਨਹੀਂ ਕਰੇਗੀ ਜੇ ਕਰ
ਦੋ ਤੋਲੇ ਅਫੀਮ ਖਾਦੀ ਹੋਵੇ ਤਾਂ ਚਾਰ ਤੋਲੇ ਬਨੌਲੇ ਦੀ ਗਿਰੀ।

## (੨੨੯) ਅਧੇ ਸਿਰ ਦੀ ਦਰਦ

ਰੇਠੇ ਦਾ ਛਿਲਕਾ ਪਾਣੀ ਵਿਚ ਹਲ ਕਰਕੇ ਉਸਦੀ
ਝਗ ਦੀ ਨਸਵਾਰ ਲਵੇ ॥

## (੨੩੦) ਦੰਦਾਂ ਦੀ ਦਰਦ

ਇਕ ਤੋਲਾ ਕਥ, ਤਿੰਨ ਮਾਸ਼ੇ ਚੂਨਾ ਬਰੀਕ ਪੀਹ ਕੇ
ਪਾਣੀ ਵਿਚ ਉਬਾਲ ਕੇ ਕੁਰਲੀਆਂ ਕਰਨੇ ਨਾਲ ਦੰਦਾਂ ਦੀ
ਦਰਦ ਉਸ ਵੇਲੇ ਹਟ ਜਾਏਗੀ ॥

## (੨੩੧) ਧੱਦਰ ਦਾ ਇਲਾਜ

ਚੰਦਨ, ਰਾਲ ਤੇ ਫਟਕਰੀ ਨੂੰ ਬਰਾਬਰ ਲੈਕੇ ਬ੍ਰੀਕ ਕਰਕੇ ਪਾਣੀ ਵਿਚ ਮਲਾਕੇ ਧਦਰ ਤੇ ਲਾਓ ਆਰਾਮ ਹੋ ਜਾਏਗਾ॥

## (੨੩੨) ਧੱਦਰਾ ਦਾ ਇਲਾਜ

ਸੁਹਾਗਾ ਫੁਲ, ਮਾਜੂ, ਗੁਗਲ ਤੇ ਗੰਧਕ ਆਮਲੇ ਸਾਰ ਚਾਰੇ ਚੀਜਾਂ ਪਾਣੀ ਵਿਚ ਘਸਾਕੇ ਲੇਪ ਕਰਨ ਨਾਲ ਧੱਦਰ ਨੂੰ ਆਰਾਮ ਹੋ ਜਾਸੀ॥

## (੨੩੩) ਸਿਆਹੀਆਂ ਦੂਰ ਕਰਨ ਦੀ ਦਵਾਈ

ਸੇਂਮ ਦੇ ਪਤਰਾਂ ਦਾ ਪਾਣੀ ਮੂੰਹ ਤੇ ਲਗਾਵਣ ਕਰਕੇ ਸਿਆਹੀਆਂ ਦੂਰ ਹੋ ਜਾਂਦੀਆਂ ਹਨ॥

## (੨੩੪) ਪੇਟ ਦਰਦ ਦੀ ਦਵਾਈ

ਘੀ, ਨਿਮਕ, ਹਿੰਗ ਤੇ ਚੂਹਿਆਂ ਦੀਆਂ ਮੇਂਗਨਾ ਪੀਹ ਕੇ ਗਰਮ ਕਰਕੇ ਲੇਪ ਕਰਨ ਨਾਲ ਪੇਟ ਦੀ ਦਰਦ ਦੂਰ ਹੋ ਜਾਂਦੀ ਹੈ॥

## (੨੩੫) ਨਕ ਥੀਂ ਖੂਨ ਬੰਦ ਕਰਨ ਦੀ ਦਵਾਈ

ਅਨਾਰ ਦੇ ਫੁਲ ਨੂੰ ਹਥ ਵਿਚ ਮਲਕੇ ਉਸ ਪਾਣੀ ਦੀ ਨਾਸ ਲਓ ਖੂਨ ਬੰਦ ਹੋ ਜਾਵੇ॥

## (੨੩੬) ਬਵਾਸੀਰ ਦੇ ਮਸਿਆਂ ਦੀ ਦਵਾਈ

ਹਲਦੀ ਦੀ ਗੰਢੀ ਗੋਮੂਤਰ ਵਿਚ ਘਸਾਕੇ ਗਰਮ ਕਰ ਕੇ ਬਵਾਸੀਰ ਦੇ ਮਸਿਆਂ ਤੇ ਮਲੋ ਦਰਦ ਹਟ ਜਾਏਗੀ॥

## (੨੩੭) ਬਵਾਸੀਰ ਦੇ ਮਸਿਆਂ ਦੀ ਹੋਰ ਦਵਾਈ

ਤਿਲ, ਕਚੀ ਹਲਦੀ, ਚਾਵਲ ਅਤੇ ਕੇਲੇ ਦੀ ਸੁਆਹ ਇਹਨਾਂ ਸਾਰੀਆਂ ਚੀਜ਼ਾਂ ਨੂੰ ਦਹੀਂ ਵਿਚ ਮਿਲਾ ਕੇ ਚਾਰ ਪੰਜ ਦਿਨ ਲੇਪ ਕਰੋ ਬਵਾਸੀਰ ਦੇ ਮਸੇ ਹਟ ਜਾਣਗੇ ॥

## (੨੩੮) ਪਸ਼ਾਬ ਦਾ ਬਹੁਤ ਆਵਣਾ

ਇਕ ਤੋਲਾ ਫਟਕੜੀ ਨੂੰ ਅਧ ਸੇਰ ਦੁਧ ਵਿਚ ਉਬਾਲ ਕੇ ਤਿੰਨ ਖੁਰਾਕਾਂ ਕਰਕੇ ਦਿਨ ਵਿਚ ਪੀਓ ਆਰਾਮ ਹੋ ਜਾਏਗਾ ॥

## (੨੩੯) ਦਮਾਗ਼ ਦੀ ਕਮਜ਼ੋਰੀ ਹਟਾਣ ਵਾਸਤੇ

ਰਾਤ ਨੂੰ ਗਿਰੀ ੨੦ ਬਾਦਾਮ ਦੀ ਪਾਣੀ ਵਿਚ ਸੋੜ ਛਡੋ, ਸਵੇਰ ਵੇਲੇ ਛਿਲਕੇ ਗਊ ਦੇ ਦੁਧ ਵਿਚ ਰਗੜ ਕੇ ਇਕ ਤੋਲੇ ਘਿਉ ਦਾ ਤੜਕਾ ਲਾਕੇ ਮਿਸ਼ਰੀ ਪਾਕੇ ਪੀ ਲਵੋ ਥੋੜੇ ਦਿਨਾਂ ਵਿਚ ਆਰਾਮ ਹੋ ਜਾਏਗਾ ॥

## (੨੪੦) ਅਜੀਰਣ ਹਰ ਗੋਲੀਆਂ ਲਾਹੌਰੀ

ਨਿਮਕ, ਭੁਨੀਂ ਹਿੰਗ, ਅਜਵਾਯਨ, ਮਘਾਂ, ਮਰਚਾਂ, ਸੋਂਠ, ਗੰਧਕ, ਅੱਕ ਦੇ ਲੌਂਗ ਸਭ ਇਕ ਵਜਨ ਲੈਕੇ ਬ੍ਰੀਕ ਪੀਸਕੇ ਨਿੰਬੂ ਦੇ ਰਸ ਵਿੱਚ ਡੇਢ ੨ ਰਤੀ ਪ੍ਰਮਾਣ ਦੀਆਂ ਗੋਲੀਆਂ ਤਿਆਰ ਕਰ ਲੌ, ਖੁਰਾਕ ੧ ਤੋਂ ਲੈਕੇ ੪ ਤਕ ਜਲ ਨਾਲ ਛਕਣ ਕਰਕੇ ਸਭ ਤਰਾਂ ਦੇ ਅਜੀਰਣ ਤੇ ਪੇਟ ਦੇ ਰੋਗ ਦੂਰ ਹੋ ਜਾਣਗੇ ।

## (੨੪੧) ਅੱਖੀਆਂ ਦੀ ਸੁਰਖੀ ਦੀ ਦਵਾਈ

ਸਮੁੰਦਰ ਝੱਗ ਤੇ ਮਿਸ਼ਰੀ ਕਾਲਪੀ ਪੀਸਕੇ ਅੱਖਾਂ

ਵਿੱਚ ਪਾਓ ਸੁਰਖੀ ਹਟ ਜਾਏਗੀ।

## (੨੪੨) ਭੰਗ ਤੇ ਸ਼ਰਾਬ ਦਾ ਨਸ਼ਾ ਉਤਰ ਜਾਏ

ਭੰਗ ਤੇ ਸ਼ਰਾਬ ਦਾ ਨਸ਼ਾ ਉਤਾਰਣ ਵਾਸਤੇ ਚਾਰ ਮਾਸ਼ੇ ਫਟਕੜੀ ਪਾਣੀ ਵਿੱਚ ਘੋਲਕੇ ਪੀ ਲਓ ਨਸ਼ਾ ਉਤਰ ਜਾਏਗਾ।

## (੨੪੩) ਤ੍ਰੇਈਏ ਤੇ ਚੌਥੇ ਬੁਖਾਰ ਦਾ ਇਲਾਜ

ਇਕ ਤੋਲਾ ਗੁੜ ਵਿੱਚ ਦੋ ਮਾਸ਼ੇ ਜੀਰਾ ਕਸ਼ਮੀਰੀ ਮਿਲਾਕੇ ਖਾਣ ਨਾਲ ਤਪ ਦੀ ਵਾਰੀ ਰੁਕ ਜਾਂਦੀ ਹੈ ਪਰ ਉਸ ਦਿਨ ਖੁਰਾਕ ਨਹੀਂ ਖਾਣੀ।

## (੨੪੪) ਸਰਦੀ ਨਾਲ ਬੁਖਾਰ ਆਉਂਣ ਦੀ ਦਵਾਈ

ਚਾਰ ਰਤੀਆਂ ਨਸ਼ਾਦਰ ਪੀਸਕੇ ਗਰਮ ਜਲ ਨਾਲ ਫਕੋ ਬੁਖਾਰ ਨਹੀਂ ਹੋਵੇਗਾ।

## (੨੪੫) ਸਿਰ ਦਰਦ ਤੇ ਦਾੜ੍ਹ ਦਰਦ ਦੀ ਦਵਾਈ

ਤਿੰਨ ਮਾਸ਼ੇ ਨਸ਼ਾਦਰ, ਛੇ ਮਾਸ਼ੇ ਕਲੀ ਚੂਨਾ ਦੋਨੋਂ ਪੀਸਕੇ ਰਲਾਕੇ ਪੋਟਲੀ ਬੰਨਕੇ ਸੁੰਘੋ ਦੋਨੋਂ ਦਰਦਾਂ ਦੂਰ ਹੋਜਾਣਗੇ।

## (੨੪੬) ਧੱਫੜ ਤੇ ਖਾਰਸ਼ ਦੀ ਦਵਾਈ

ਗੰਧਕ, ਆਮਲੇ ਸਾਰ, ਮਿਰਚਾਂ ਕਾਲੀਆਂ, ਨਿਮ ਦੀਆਂ ਕੂੰਮਲੀਆਂ, ਸਫੈਦ ਇਲਾਚੀ ਦਾ ਦਾਨਾ ਸਭ ਇਕ ਵਜ਼ਨ ਲੈਕੇ ਦੋ ਦੋ ਰਤੀਆਂ ਗੋਲੀਆਂ ਬਣਾਓ ਤੇ ਬਹੇ ਪਾਣੀ ਜਾਂ ਸ਼ੈਹਦ ਦੇ ਤਲੇ ਵਿਚ ਅਨਾਰ ਦਾ ਪਾਨੀ ਰਲਾਕੇ ਖਾਓ

ਇਸ ਨਾਲ ਖਾਰਸ਼ ਤੇ ਧੱਫੜ ਦੂਰ ਹੋਜਾਣਗੇ ਜੋ ਮੋਸਮ ਬਦਲਨ ਤੇ ਨਿਕਲ ਪੈਂਦੇ ਹਨ।

## (੨੪੭) ਹਾਫਜ਼ੇ ਦੇ ਵਧਾਉਣ ਦੀ ਦਵਾਈ

ਇਲਾਚੀ ਸੁਫੈਦ ਦਾ ਦਾਣਾ, ਪਾਨ ਦੀ ਜੜ, ਵਰਚ ਦਾਰਚੀਨੀ ਸਭ ਇਕ ਵਜ਼ਨ ਲੈਕੇ ਪੀਸਕੇ ਬ੍ਰਹਮੀ ਜਾਂ ਪਾਨ ਦੇ ਪਤਰਾਂ ਦੇ ਰਸ ਵਿੱਚ ਛੋਲਿਆਂ ਦੇ ਦਾਣੇ ਜਿਤਨੀਆਂ ਗੋਲੀਆਂ ਬਣਾਕੇ ਦੁਧ ਨਾਲ ਸਾਬਤ ਨਿਗਲੋ ਥੋੜੇ ਹੀ ਦਿਨਾਂ ਵਿੱਚ ਅਛਾ ਹੋਜਾਇਗਾ।

## (੨੪੮) ਅੰਧਾਰਤਾ ਹੱਟ ਜਾਨ ਦੀ ਦਵਾਈ

ਦੇਸੀ ਕਾਲੀ ਸਿਆਹੀ ਦੀ ਦਵਾਤ ਵਿਚੋਂ ਸੁਰਮਚੂ ਲਬੇੜਕੇ ਅੱਖੀਂ ਵਿਚ ਪਾਉਣ ਕਰਕੇ ਅੰਧਾਰਤਾ ਹਟ ਜਾਏਗੀ।

## (੨੪੯) ਅੰਧਰਾਤਾ ਹੱਟ ਜਾਨ ਦੀ ਦੂਜੀ ਦਵਾਈ

ਚਿੱਟੀ ਮਿਰਚ ਪਾਣੀ ਵਿਚ ਘਿਸਕੇ ਅੱਖੀ ਵਿਚ ਪਾਉਣ ਕਰਕੇ ਅੰਧਾਰਤਾ ਹਟ ਜਾਵੇਗੀ।

## (੨੫੦) ਪਸਲੀ ਦੇ ਦਰਦ ਦੀ ਦਵਾਈ

ਅੱਕ ਦੀ ਜੜ੍ਹ ਪਸ਼ਾਬ ਵਿਚ ਰਗੜਕੇ ਗਰਮ ਕਰਕੇ ਪਸਲੀ ਤੇ ਲੇਪ ਕਰੋ ਦਰਦ ਹਟ ਜਾਏਗੀ ( ਪਸ਼ਾਬ ਲੜਕੇ ਜਾ ਗਊ ਦਾ ਹੋਵੇ )

## (੨੫੧) ਚੂਹੇ ਨੱਸ ਜਾਨ

ਅੱਕ ਦਾ ਪੰਚਾਂਗ ( ਫਲ, ਫੁਲ, ਪਤਰ, ਜੜ੍ਹ, ਛਿਲੜ ) ਲੈਕੇ ਪਾਣੀ ਵਿਚ ਕਾੜ੍ਹਕੇ ਪਾਣੀ ਚੂਹਿਆਂ ਦੀਆਂ ਖੁਡਾਂ ਵਿਚ

ਪਾਊ ਚੂਹੇ ਨਸ ਜਾਣਗੇ।

## (੨੫੨) ਤਿੱਲੀ ਦਾ ਇਲਾਜ

ਅੱਕ ਦੇ ਦੁਧ ਵਿਚ ਛੋਲਿਆਂ ਦੀਆਂ ਖਿਲਾਂ ਭਿਗੋਕੇ ਛਾਵੇਂ ਸੁਕਾ ਲਵੋ, ਇਕ ਦਾਣਾ ਰੋਜ ਗਊ ਦੀ ਲਸੀ ਨਾਲ ਸਾਬਤ ਨਿਗਲ ਜਾਓ ਤਿਲੀ ਛੇਤੀ ਹਟ ਜਾਏਗੀ।

## (੨੫੩) ਖਾਰਸ਼, ਧੱਦਰ, ਚੰਬਲ ਆਦਕ ਦੀ ਦਵਾਈ

ਗੰਧਕ ਆਮਲੇਸਾਰ, ਪਾਰਾ, ਮਿਰਚ ਕਾਲੀ, ਮਨਸ਼ਿਲ, ਸੰਧੂਰ, ਹਲਦੀ ਗੰਡੀ, ਦਾਰ ਹਲਦੀ, ਜੀਰਾ ਕਾਲਾ, ਜੀਰਾ ਚਿਟਾ, ਸਭ ਤੋਲਾ ੨ ਘਿਉ ੨੦ ਤੋਲੇ ਗੰਧਕ ਤੇ ਪਾਰੇ ਨੂੰ ਪੈਹਲਾਂ ਚੰਗੀ ਤਰਾਂ ਖਰਲ ਕਰੋ ਜਦ ਕਜਲ ਜੇਹਾ ਹੋਜਾਏ ਤਾਂ ਬਾਕੀ ਚੀਜ਼ਾਂ ਮਹੀਨ ਬਰੀਕ ਪੀਸਕੇ ਮਿਲਾਕੇ ਖਰਲ ਕਰੋ ਫਿਰ ਘਿਉ ਵਿੱਚ ਮਰਹਮ ਦੀ ਤਰਾਂ ਬਣਾਕੇ ਲਾਓ ਸਭ ਤਰਾਂ ਦੀ ਖਾਰਸ਼ ਚੰਬਲ, ਤੇ ਧੱਦਰ ਆਦਕ ਦੂਰ ਹੋ ਜਾਣਗੀਆਂ।

## (੨੫੪) ਹਿੱਚਕੀ ਦੀ ਦਵਾਈ

ਪੀਪਰੀ (ਮਘਾਂ) ਦਾ ਚੂਰਨ ਸ਼ਕਰ ਵਿੱਚ ਮਿਲਾਕੇ ਨਸਵਾਰ ਲੈਣ ਨਾਲ ਹਿੱਚਕੀ ਦੂਰ ਹੋਜਾਏਗੀ।

## (੨੫੫) ਕੇਸ ਹਿਤੂ ਤੇਲ

ਚੰਦਨ ਬੂਰਾ ਸਫੈਦ, ਚੰਦਨ ਸੁਰਖ, ਪਤਰਜ, ਖਸ, ਕੌਲ ਫੁਲ, ਹਲਦੀ, ਨਾਗਰ ਮੁਥਰਾਂ, ਕਪੂਰਕਚਰੀ, ਗੁਲਾਬ ਦੇ ਫੁਲ, ਇਲਾਚੀਆਂ ਸਫੈਦ, ਸਾਰਵਾ, ਲੋਧਰ

ਕਫੂਰ, ਛੜ, ਨੇਤਰ ਬਾਲਾ, ਕਚੂਰ,ਨਾਗ ਕੇਸਰ,ਧਨੀਆਂ, ਆਮਲੇ ਖੁਸ਼ਕ, ਭੰਗਰਾਂ, ਜੀਰਾ ਸਫੈਦ ਤੋਲਾ ੨, ਕੇਸਰ ਮੂੰਗਰਾ ਛੇ ਮਾਸ਼ੇ, ਸਭ ਚੀਜ਼ਾਂ ਕੁਟਕੇ ਪਾਣੀ ਵਿਚ ਨੁਗਦਾ ਕਰਕੇ ਅਧ ਸੇਰ ਪਕੇ ਸਰੋਂ ਦੇ ਕਚੇ ਤੇਲ ਵਿਚ ਪਕਾ ਲਓ ਮਗਰੋਂ ਪੁਣਕੇ ਤੇਲ ਬੋਤਲ ਵਿਚ ਪਾ ਰਖੋ, ਇਸ ਤੇਲ ਦੇ ਕੇਸਾਂ ਨੂੰ ਲਗਾਵਣ ਨਾਲ ਕੇਸ ਬਿੰਧੇ ਖੁਸ਼ਬੂਦਾਰ, ਕਾਲੇ ਤੇ ਚਮਕੀਲੇ ਰੈਂਹਦੇ ਹਨ, ਦਿਮਾਗ਼ ਤਰ ਰੈਂਹਦਾ ਹੈ ਇਸ ਤੇਲ ਦੀ ਮਾਲਸ਼ ਕਰਨ ਕਰਕੇ ਸਰੀਰ ਤੇ ਤ੍ਰਿਲ, ਫਿਨਸੀਆਂ, ਥਿੰਮ, ਸਿਆਹੀਆਂ, ਖਾਰਸ਼ ਬੇਚੈਨੀ ਆਦਿਕ ਨੂੰ ਬੜੀ ਛੇਤੀ ਆਰਾਮ ਹੋ ਜਾਂਦਾ ਹੈ।

## (੨੫੬)ਸਿਆਲ ਵਿੱਚ ਗਰਮ ਕਪੜੇ ਨੂੰ ਕੀੜਾ ਨਾ ਲਗੇ

ਥੋੜੀ ਜੇਹੀ ਕੁਠ ਕੂਟ ਕੇ ਪਾ ਕੇ ਬੰਦ ਕਰਨ ਨਾਲ ਕੀੜਾ ਨਹੀਂ ਲਗਦਾ, ਇਕ ਕੋਟ ਵਾਸਤੇ ਇਕ ਤੋਲਾ ਕੁੱਠ।

## (੨੫੭) ਪਲੇਗ ਦੀ ਦਵਾਈ

ਇਕ ਰਤੀ ਕਾਫੂਰ, ਇਕ ਰਤੀ ਗੇਰੀ, ਹਰ ਰੋਜ਼ ਨਿੰਬੂ ਦੀ ਸ਼ਕੰਜਬੀ ਨਾਲ ਖਾਓ ਕੋਈ ਡਰ ਨਹੀਂ।

## (੨੫੮) ਪਲੇਗ ਦੀ ਹੋਰ ਦਵਾਈ

ਦਾਰਚੀਨੀ ਦਾ ਤੇਲ ਦੋ ਬੂੰਦਾਂ ਰੋਜ ਖਾਓ ਪਲੇਗ ਦਾ ਕੋਈ ਡਰ ਨਹੀਂ ।

## (੨੫੯) ਪਲੇਗ ਦੇ ਕੀੜੇ ਅਸਰ ਨਾ ਕਰਨ



ਹਰ ਰੋਜ਼ ਇਕ ਦੋ ਅੱਕ ਦੇ ਲੌਂਗ ਖਾਓ ਪਲੇਗ ਦੇ

ਕੀੜੇ ਆਪਦੇ ਜਿਸਮ ਨੂੰ ਅਸਰ ਨਹੀਂ ਕਰਣਗੇ ਸਗੋਂ ਕੀੜੇ ਮਰ ਜਾਣਗੇ ।

## (੨੬੦) ਜ਼ੈਹਰ ਮੋਹਰਾ

ਦਰਿਆਈ ਨਰੇਲ, ਨਿਰਮਸੀ, ਕਫੂਰ, ਮਿਰਚਾਂ ਚਿੱਟੀਆਂ, ਸੁੰਠ, ਕੇਸਰ ਮੁੰਗਰਾ, ਰੇਵੰਦ ਖਤਾਈ, ਕਸਤੂਰੀ ਸਮ ਵਜ਼ਨ ਲੈਕੇ ਸਰੀਂਹ ਦੇ ਰਸ ਜਾਂ ਰੂਹ ਕੇਵੜੇ ਵਿਚ ਖਰਲ ਕਰ ਲਓ ਤੇ ਇਕ ੨ ਰਤੀ ਦੀਆਂ ਗੋਲੀਆਂ ਬਨਾਓ ਘਿਉ ਜਾਂ ਪਾਣੀ ਨਾਲ ਵਰਤਨੀਆਂ ।

## (੨੬੧) ਪਲੇਗ ਦੀ ਗਿਲਟੀ ਫੁਟਣ ਦੀ ਦਵਾਈ

ਪਲੇਗ ਦੀ ਗਿਲਟੀ ਪਰ ਭੁਲਾਵੇ ਦਾ ਤੇਲ ਲਾਣ ਕਰਕੇ ਗਿਲਟੀ ਫੁਟ ਜਾਇਗੀ ਤੇ ਆਰਾਮ ਆ ਜਾਏਗਾ ।

## (੨੬੨) ਖੂਨੀ ਦਸਤਾਂ ਦੀ ਦਵਾਈ

ਚਾਰ ਮਾਸ਼ੇ ਸਫੈਦ ਚੰਦਨ ਬੂਰਾ ਠੰਢੇ ਜਲ ਵਿਚ ਭਿਗੋਕੇ ਤਿੰਨ ਘੰਟੇ ਮਗਰੋਂ ਪੁਣਕੇ ਉਸ ਜਲ ਵਿਚ ਥੋੜੇ ਕਚੇ ਚਾਵਲ ਧੋਕੇ ਵਿੱਚ ਥੋੜਾ ਦੁੱਧ ਮਿਲਾਕੇ ਇਹ ਜਲ ਛਕੋ ਖ਼ੂਨੀ ਦਸਤ ਜਲਦੀ ਬੰਦ ਹੋਜਾਣਗੇ ।

## (੨੬੩) ਛੋਟੇ ਬਾਲਕਾਂ ਦੇ ਦਸਤ ਮਰੋੜ ਪਿਆਸ ਹਟੌਨ ਦੀ ਦਵਾਈ

ਕੋਈ ਚਾਂਦੀ ਦੀ ਟੂਮ ਤਪਾਕੇ ਜਲ ਵਿੱਚ ਚਾਰ ਪੰਜ ਵਾਰ ਡੋਬ ਲਵੋ ਜਲ ਨੂੰ ਪੁਣਕੇ ਵਿਚ ਸੋਨੇ ਛੀਆਂ ਭੁਲੀਆਂ ਭਿਗੋਕੇ ਇਹ ਜਲ ਪੀਓ ਬੜੀ ਛੇਤੀ ਆਰਾਮ ਹੋਜਾਂਦਾ ਹੈ ।

## (੨੬੪) ਹਜੀਰਾਂ ਵਾਸਤੇ ਲੇਪ

ਛਿੱਲ ਹਰੜ, ਨਿਰਮਸੀ, ਹਲਧ ਗੰਡੀ, ਕਫੂਰ, ਸੁੰਢ, ਚੰਦਨ ਸਫੈਦ, ਕਾਲਾ ਸੁਹਾਗਾ, ਗੇਰੀ ਮਿਟੀ, ਰਸੌਂਤ, ਸੋਨ ਮਖੀ, ਮਨੂਰ ਸਾਰੀਆਂ ਤੋਲਾ ੨ ਲੈਕੇ ਬਰੀਕ ਪੀਹਕੇ ਗਊ ਦੇ ਮੂਤ੍ਰ ਵਿਚ ਗੋਲੀਆਂ ਬਨਾ ਲਉ ਲੋੜ ਅਨਸਾਰ ਗਊ ਮੂਤ੍ਰ ਵਿੱਚ ਘਿਸਕੇ ਗਰਮ ਕਰਕੇ ਗਾੜ੍ਹਾ ਜੇਹਾ ਲੇਪ ਇਕ ਵਾਰੀ ਸਵੇਰੇ ਇਕ ਵਾਰੀ ਰਾਤ ਨੂੰ ਲਾਉ ਥੋੜੇ ਦਿਨਾਂ ਵਿਚ ਆਰਾਮ ਹੋ ਜਾਏਗਾ ।

## (੨੬੫) ਦੰਦਾਂ ਦਾ ਮੰਜਨ

ਖੜੀਆ ਮਿਟੀ, ਕਥ, ਸਪਾਰੀਆਂ, ਮਾਜੂ, ਮਾਈ, ਫਟਕੜੀ, ਆਮਲੇ ਖੁਸ਼ਕ, ਸਭ ਤੋਲਾ ੨ ਬਰੀਕ ਪੀਹਕੇ ਵਿੱਚ ਤਿੰਨ ਮਾਸ਼ੇ ਕਾਰਬਾਲਕ ਐਸਡ ਮਿਲਾ ਲਓ ਇਕ ਮਾਸ਼ਾ ਦੰਦਾਂ ਨੂੰ ਲੋੜ ਵੇਲੇ ਮਲਕੇ ਤਾਜ਼ੇ ਜਲ ਨਾਲ ਚੁਲੀਆਂ ਕਰੋ ਇਸ ਨਾਲ ਦੰਦਾਂ ਦਾ ਹਿਲਨਾ, ਪੀੜ ਹੋਣੀ, ਕੀੜਾ ਲਗਣਾ, ਕਰੇੜਾ, ਬਦਬੂ, ਮਸੂੜਿਆਂ ਦੇ ਰੋਗ ਆਦਕ ਸਭ ਦੂਰ ਹੋਜਾਂਦੇ ਹਨ ।

## (੨੬੬) ਪਿਤ ਦੀ ਦਵਾਈ

ਇਕ ਛਟਾਂਕ ਸਿਰਕੇ ਵਿਚ ਇਕ ਮਾਸ਼ਾ ਕਾਫੂਰ ਮਿਲਾ ਕੇ ਘੋਟ ਕੇ ਪਿੰਡੇ ਤੇ ਮਲੋ ਅਧੇ ਘੰਟੇ ਮਗਰੋਂ ਤਾਜ਼ੇ ਪਾਣੀ ਨਾਲ ਅਸ਼ਨਾਨ ਕਰੋ ਦੋ ਤਿੰਨ ਦਿਨ ਇਸਤਰਾਂ ਕਰਨ ਨਾਲ ਪਿਤ ਦੂਰ ਹੋ ਜਾਏਗੀ ॥

## (੨੬੭) ਪਿਤ ਦੀ ਹੋਰ ਦਵਾਈ

ਇਕ ਛਟਾਂਕ ਦਹੀਂ, ਇਕ ਤੋਲਾ ਸਰੋਂ ਦਾ ਤੇਲ, ਇਕ ਮਾਸ਼ਾ ਕਾਫ਼ੂਰ ਮਿਲਾ ਕੇ ਚੰਗੀ ਤਰਾਂ ਪਿੰਡੇ ਤੇ ਮਲ ਕੇ ਤਾਜ਼ੇ ਜਲ ਨਾਲ ਅਸ਼ਨਾਨ ਕਰੋ ਦੋ ਤਿੰਨ ਦਿਨ ਕਰਨ ਨਾਲ ਆਰਮ ਹੋ ਜਾਏਗਾ ॥

## (੨੬੮) ਪਿੰਡੇ ਦੀ ਬਦਬੂ ਤੇ ਪਸੀਨੇ ਦੀ ਦਵਾਈ

ਜੌਂ, ਖਸ਼ਖਾਸ਼, ਚਿਟੀ ਸਰੋਂ, ਕਚੂਰ ਤੇ ਸੰਦਲਬੂਰ, ਏਹਨਾਂ ਸਾਰਿਆਂ ਨੂੰ ਦਰੜ ਕਰਕੇ ਠੰਡੇ ਜਲ ਵਿਚ ਘੋਟ ਕੇ ਵਟਨੇ ਦੀ ਤਰਾਂ ਮਲ ਕੇ ਅਸ਼ਨਾਨ ਕਰੋ ॥

## (੨੬੯) ਦੂਸਰੇ ਜਨਮ ਵਿਚ

ਪ੍ਰਸ਼ਨ–ਨਾਲਾਇਕ ਆਨਰੇਰੀ ਮੈਜਿਸਟ੍ਰੇਟ ਕੀ ਹੋਣਗੇ ?

ਉਤ੍ਰ–ਬੋਝ ਢੋਣ ਵਾਲੇ ਛਕੜੇ ।

ਪ੍ਰਸ਼ਨ–ਚੁੰਗੀ ਦੇ ਬਦਤਮੀਜ਼ ਮੈਂਬਰ ਕੀ ਹੋਣਗੇ ?

ਉਤ੍ਰ–ਲਦੂਏ ਟੱਟੂ ।

ਪ੍ਰਸ਼ਨ–ਸ੍ਰਕਾਰੀ ਖਜ਼ਾਨੇ ਦੇ ਕਰਮਚਾਰੀ ਕੀ ਹੋਣਗੇ?

ਉਤ੍ਰ–ਸ਼ੈਹਦ ਦੀਆਂ ਮੱਖੀਆਂ ।

ਪ੍ਰਸ਼ਨ–ਨਾਲਾਇਕ ਵਕੀਲ ਕੀ ਹੋਣਗੇ ?

ਉਤ੍ਰ–ਸਰਾਂ ਦੀ ਭਠਿਆਰੀਆਂ ।

ਪ੍ਰਸ਼ਨ–ਬਦਤਮੀਜ਼ ਮੁਖਤਾਰ ਕੀ ਹੋਣਗੇ ?

ਉਤ੍ਰ–ਟੂਟੀ ਫੂਟੀ ਸਾਰੰਗੀਆਂ ।

ਪ੍ਰਸ਼ਨ–ਕੰਨਾਂ ਦੇ ਕਚੇ ਹਾਕਮ ਕੀ ਹੋਣਗੇ ?

ਉਤ੍ਰ–ਚੌਂ ਰਾਹਾਂ ਦੇ ਲੈਟਰ ਬਕਸ ।

ਪ੍ਸ਼ਨ–ਖੁਸ਼ਾਮਦੀ ਐਡੀਟਰ ਕੀ ਹੋਣਗੇ ?

ਉਤ੍ਰ–ਬਦਨਸੀਬ ਭੇਡ ।

ਪ੍ਸ਼ਨ–ਆਵਾਰਾ ਭਲੇ ਆਦਮੀ ਕੀ ਹੋਣਗੇ ?

ਉਤ੍ਰ–ਰੰਡੀਆਂ ਦੇ ਚਰਖੇ।

ਪ੍ਸ਼ਨ–ਬੁਰੇ ਅੱਖਰ ਲਿਖਣ ਵਾਲੇ ਸੰਬਦਾ ਦਾਤਾ ਕੀ ਹੋਣਗੇ ?

ਉਤ੍ਰ–ਘਟੀਆ ਬਲਾਟਿੰਗ ਪੇਪਰ।

ਪ੍ਸ਼ਨ–ਨਾ ਦਹਿੰਦ ਖਰੀਦਾਰ ਕੀ ਹੋਣਗੇ ?

ਉਤ੍ਰ–ਕੂੜੇ ਦੇ ਢੇਰ ।

ਪ੍ਸ਼ਨ–ਆਪਸ ਵਿਚ ਲੜਨ ਵਾਲੇ ਅਖਬਾਰ ਕੀ ਹੋਣਗੇ ?

ਉਤ੍ਰ–ਰੰਡੀਆਂ ਦੇ ਪੈਰਾਂ ਦੇ ਘੁੰਗਰੂ।

ਪ੍ਸ਼ਨ–ਥੋੜਾ ਪੜ੍ਹੇ ਹੋਏ ਅਰਜ਼ੀ ਨਵੀਸ ਕੀ ਹੋਣਗੇ ?

ਉਤ੍ਰ–ਸਰਾਂ ਦੀਆਂ ਮੰਜੀਆਂ।

ਪ੍ਸ਼ਨ–ਪੁਲਸ ਦੇ ਬੇਈਮਾਨ ਅਫ਼ਸਰ ਕੀ ਹੋਣਗੇ ?

ਉਤ੍ਰ–ਸ਼ਿਕਾਰੀ ਕੁਤੇ।

ਪ੍ਸ਼ਨ–ਰਿਸ਼ਵਤ ਲੈਣ ਵਾਲੇ ਹਾਕਮ ਕੀ ਹੋਣਗੇ ?

ਉਤ੍ਰ–ਡਾਰਕੋਲ (ਲੁਕ) ਦੇ ਪੀਪੇ।

## (੨੧੦) ਦੰਦਾਂ ਤੋਂ ਪੀਲੇ ਰੰਗ ਦੀ ਮੈਲ ਦੂਰ ਹੋ ਜਾਏ

ਸ਼ੰਗਤਰੇ ਦੀ ਦਾਤਨ ਕਰਨ ਮਗਰੋਂ ਸੁਕੀ ਸੁਆਹ ਨਾਲ ਦੰਦ ਘਿਸਨ ਕਰਕੇ ਦੰਦਾਂ ਦੀ ਪੀਲੇ ਰੰਗ ਦੀ ਮੈਲ ਨਸ਼ਟ ਹੋ ਜਾਂਦੀ ਹੈ, ਜੋ ਕਿਸੇ ਮੰਜਨ ਨਾਲ ਨਾ ਜਾਂਦੀ ਹੋਵੇ।

## (੨੭੧) ਨਜ਼ਲੇ ਤੇ ਸਿਰ ਦਰਦ ਦੀ ਦਵਾਈ

ਇਲਾਚੀਆਂ ਬੁਜੀਆਂ, ਚੰਦਨ ਚਿੱਟਾ, ਚੰਦਨ ਲਾਲ ਧਨੀਆਂ, ਕਚੂਰ, ਪੱਤ੍ਰ ਕਨੇਰ ਦੇ, ਉਸਤਾਖਦੂਸ, ਕਸ਼ਮੀਰੀ ਪੱਠਾ ਛਿਲਕਾ ਰੇਠੜੇ ਦਾ ਸਭ ਚੀਜ਼ਾਂ ਛੇ ੨ ਮਾਸ਼ੇ ਲੈ ਕੇ ਕੁਟਕੇ ਬਰੀਕ ਕਪੜ ਛਾਣ ਕਰਕੇ ਨਸਵਾਰ ਤਿਆਰ ਕਰ ਲਵੋ, ਇਸ ਨਸਵਾਰ ਦੇ ਰਤੀ ਡੇਢ ਰਤੀ ਲੈਣ ਕਰਕੇ ਛਿਕਾਂ ਆਵਨਗੀਆਂ, ਸਭ ਤਰਾਂ ਦਾ ਨਜ਼ਲਾ, ਸਿਰ ਦਰਦ, ਦਿਮਾਗ਼ ਦੀ ਰੁਕਾਵਟ ਹਟ ਜਾਵੇਗੀ। ਬਚਿਆਂ ਲਈ ਦੋ ਚਾਵਲ ਭਰ ਵਰਤੋ।

## (੨੭੨) ਦਿਮਾਗ ਨੂੰ ਤਾਕਤ ਦੇਣ ਵਾਲੀ ਤੇ ਖਾਂਸੀ ਦੇ ਵਿਗਾੜ ਨੂੰ ਦੂਰ ਕਰਨ ਵਾਲੀ ਦਵਾਈ

ਮਾਵਾ ਖ਼ਸਖਾਸ, ਮਾਵਾ ਦੁਧ ਦਾ, ਮਾਵਾ ਘਿਓ, ਮਿਸ਼ਰੀ ਦੇਸੀ, ਹਰ ਇਕ ਦਸ ਦਸ ਤੋਲੇ, ਤਬਾਸੀਰ ਇਲਾਚੀਆਂ ਸੁਫੈਦ, ਮੂਸਲੀ ਸੁਫੈਦ, ਸਾਲਬ ਮਿਸਰੀ, ਹਰ ਇਕ ਦੋ ੨ ਤੋਲੇ ਚਾਂਦੀ ਦੇ ਵਰਕ ਅਧੀ ਦਫਤਰੀ ਤਬਾਸੀਰ ਤੋਂ ਲੈਕੇ ਵਰਕਾਂ ਤਕ ਅੜੋ ਅਡ ਪੀਸਕੇ ਮਿਲਾ ਲਓ ਫੇਰ ਖਸਖਾਸ ਦਾ ਮਾਵਾ ਘਿਓ ਵਿਚ ਪਾਕੇ ਮਠੀ ੨ ਅੱਗ ਤੇ ਭੁੰਨ ਲਵੋ ਜਦ ਅੱਧਾ ਭੁਜ ਜਾਵੇ ਤਾਂ ਦੁਧ ਦਾ ਮਾਵਾ ਪਾ ਦਿਓ ਜਦ ਚੰਗੀ ਤਰਾਂ ਭੁਜ ਜਾਵੇ ਤਾਂ ਲਾਹਕੇ ਗਰਮ ੨ ਵਿਚ ਸਾਰੀਆਂ ਚੀਜਾਂ ਮਿਲਾ ਦੇਓ ਤੇ ਮਗਰੋਂ ਮਿਸ਼ਰੀ ਪੀਸ ਕੇ ਚੰਗੀ ਤਰਾਂ ਮਿਲਾ ਦਿਓ ਜਦ ਠੰਡੀ ਹੋ ਜਾਏ ਤਾਂ ਕਿਸੇ ਚਿਕਨੇ ਭਾਂਡੇ ਵਿਚ ਪਾ ਦਿਓ ਤੇ ਦੋ ਤੋਲੇ ਸਵੇਰ ਤੇ ਦੋ ਤੋਲੇ ਸ਼ਾਮ ਨੂੰ ਛੱਕਣੇ ਜੇ ਇੱਛਾ ਹੋਵੇ ਤਾਂ ਗਰਮ

ਦੁਧ ਛੱਕ ਲਓ ।

## (੨੭੩) ਕਾਲੀ ਮਲ੍ਹਮ ਫੋੜਿਆਂ ਲਈ

ਸਫੈਦਾ ਦੋ ਤੋਲੇ, ਰਾਲ ਇਕ ਤੋਲਾ, ਮੋਮ ਇਕ ਤੋਲਾ, ਨਿਮ ਦੇ ਪਤਰਾਂ ਦੀ ਰਾਖ ਛੇ ਮਾਸ਼ੇ, ਸੁਖਾ ਸਾੜ ਕੇ ਛੇ ਮਾਸ਼ੇ, ਨੀਲਾ ਥੋਥਾ ਇਕ ਮਾਸ਼ਾ, ਤੇਲ ਮਿਠਾ ਬਾਰਾਂ ਤੋਲੇ, ਪੈਹਲੇ ਮੋਮ ਬਿਨਾਂ ਸਾਰੀਆਂ ਚੀਜਾਂ ਪੀਸ ਕੇ ਲੋਹੇ ਦੇ ਭਾਂਡੇ ਵਿਚ ਪਾਕੇ ਅੱਗ ਤੇ ਧਰੋ ਜਦ ਚੰਗਾ ਤਪ ਜਾਏ ਤਾਂ ਮੋਮ ਪਾ ਦਿਓ ਜਦ ਮਿਲ ਜਾਣ ਤਾਂ ਸਾਰੀਆਂ ਦਵਾਈਆਂ ਪਾ ਕੇ ਲੋਹੇ ਦੇ ਡੰਡੇ ਨਾਲ ਰਗੜੋ ਜੋ ਠੰਢੀ ਹੋ ਜਾਏ ਤਾਂ ਲੋਹੇ ਦੇ ਡਬੇ ਵਿਚ ਪਾ ਛਡੋ ।

## (੨੭੪) ਹਿਚੱਕੀ ਦੀ ਦਵਾਈ

ਦੇਸੀ ਮਿਸ਼ਰੀ ਕੋਲਿਆਂ ਦੀ ਅਗ ਤੇ ਰਖ ਕੇ ਗਰਮ ਕਰਕੇ ਖਾਓ ਹਿਚੱਕੀ ਦੂਰ ਹੋ ਜਾਏਗੀ ।

## (੨੭੫) ਮੌਸਮੀ ਤਪ ਦੀ ਦਵਾਈ

ਮਿਰਚਾਂ ਕਾਲੀਆਂ ਬਾਰੀਕ ਪੀਹ ਕੇ ਤੁਲਸੀ ਦੇ ਪਤ੍ਰਾਂ ਵਿਚ ਚਾਰ ਪੈਹਰ ਖਰਲ ਕਰਕੇ ਰਤੀ ੨ ਦੀਆਂ ਗੋਲੀਆਂ ਬਣਾਉ ਇਕ ਗੋਲੀ ਰੋਜ ਸਵੇਰੇ ਖਾਓ ਤਾਪ ਦਾ ਡਰ ਨਹੀਂ ਰਹੇਗਾ ਜੇ ਤਪ ਚੜ੍ਹਦਾ ਹੋਵੇ ਤਾਂ ਦੋ ਸਵੇਰੇ ਦੋ ਸ਼ਾਮਨੂੰ ਖਾਓ ਤੇ ਦੋ ਤਾਪ ਦੇ ਚੜਨ ਵੇਲੇ ਤੁਲਸੀ ਤੇ ਪਤਰਾਂ ਦੀ ਥਾਂ ਨਿਮ ਦੇ ਪਤ੍ਰ ਪਾਏ ਜਾਣ ਤਾਂ ਓਹ ਭੀ ਗੁਣਦਾਰ ਹਨ ।

## (੨੭੬) ਮੌਸਮੀ ਤਪ ਲਈ ਹੋਰ ਦਵਾਈ

ਕਰੰਜੂਏ ਦੇ ਬੀਜ ਦੀ ਗਿਰੀ ਮਹੀਨ ਪੀਸ ਕੇ ਕਿਉੜੇ

ਦੇ ਰੂਹ ਜਾਂ ਸਬਜ਼ ਗਲੋ ਦੇ ਰਸ ਵਿਚ ਖਰਲ ਕਰਕੇ ਰਤੀ ੨ ਦੀਆਂ ਗੋਲੀਆਂ ਬਣਾਉ।

## (੨੭੭) ਦੇਸੀ ਕੁਨੀਨ

ਗਲੋ ਸਬਜ਼ ਅਧ ਸੇਰ, ਪਕੀ ਨਿੰਮ ਦੀ ਜੜ੍ਹ ਦੇ ਸਕ ਪਾਕੇ ਦੋਨਾਂ ਚੀਜ਼ਾਂਨੂੰ ਚੰਗੀਤਰਾਂ ਦਰੜ ਕਰਕੇਅੱਠ ਪੈਹਰ ਠੰਡੇ ਜਲ ਵਿਚ ਸੇੜੀ ਰਖੋ, ਪਿਛੋਂ ਮਲਕੇ ਪੁਣਕੇ ਓਹ ਪੁਣਿਆ ਹੋਇਆ ਪਾਣੀ ਧੁਪੇ ਰਖ ਕੇ ਸੁਕਾ ਲਓ ਜਦ ਸਾਰਾ ਪਾਣੀ ਸੁਕ ਜਾਏ ਤਦ ਹੇਠ ਮੈਦੇ ਜੈਸੀਆਂ ਖਰੋਪੜੀਆਂ ਜੰਮ ਜਾਣ-ਗੀਆਂ ਓਹ ਉਤਾਰ ਕੇ ਪੀਸ ਰਖੋ ਏਹ ਗੋਲੀਆਂ ਕੁਨੀਨ ਤੋਂ ਵੀ ਗੁਣ ਕਾਰ ਹਨ ਵਾਧਾ ਏਹ ਹੈ ਕੇ ਏਹਨਾਂ ਨਾਲ ਖੁਸ਼ਕੀ ਨਹੀਂ ਹੋਂਦੀ।

## (੨੭੮) ਬੁਖਾਰ ਦੀ ਦਵਾਈ

ਧਾਣਾਂ ਦੀਆਂ ਫੁਲੀਆਂ ਠੰਡੇ ਜਲ ਵਿਚ ਛਕੋ ਤਾਪ ਦਾ ਜ਼ੋਰ, ਦਸਤ, ਉਲਟੀਆਂ ਘਬਰਾਹਟ, ਹਥਾਂ ਪੈਰਾਂ ਦੀ ਸੜਨ ਛੇਤੀ ਬੰਦ ਹੋ ਜਾਏਗੀ।

## (੨੭੯) ਵੀਰਯ ਸਬੰਧੀ ਰੋਗਾਂ ਦੀ ਦਵਾਈ

ਅਧ ਸੇਰ ਨਵੇਂ ਛਵਾਹਰੇ ਲੈਕੇ ਉਨਾਂ ਦੀਆਂ ਗਿਟਕਾਂ ਕਢਕੇ ਦਰੜਾ ਕਰ ਲਉ ਫੇਰ ਚਾਰ ਸੇਰ ਦੁਧ ਵਿਚ ਪਾਕੇ ਅਗ ਤੇ ਰਖ ਦੇਵੋ ਤੇ ਮਠੀ ਅੱਗ ਤੇ ਪਕੋਂਦੇ ੨ ਦੁਧ ਦਾ ਸਣੇ ਛੁਵਾਰਿਆਂ ਦਾ ਖੋਆ ਬਣਾ ਲਉ ਤੇ ਜਦ ਇਛਾ ਹੋਵੇ ਤਿੰਨ ਛਟਾਂਕ ਘਿਉ ਪਾਕੇ ਇਹਨਾਂ ਨੂੰ ਭੁੰਨ ਕੇ ਲਾਲ ਕਰ ਲਓ ਤੇ ਮਿਸ਼ਰੀ ਪੀਸ ਕੇ ਜਾਂ ਖੰਡ ਪਾ ਲਵੇ ਤੇ ਠੰਡਾ ਕਰਕੇ ਕਿਸੇ ਭਾਂਡੇ ਵਿਚ ਪਾ ਲਵੋ ਖੁਰਾਕ ਤਿੰਨ ਤੋਲੇ ਸਵੇਰ, ਤਿੰਨ ਤੋਲੇ

ਰਾਤ ਨੂੰ ਸੌਣ ਵੇਲੇ ਦੁਧ ਪੀਣ ਦੀ ਮਰਜ਼ੀ ਹੋਵੇ ਤਾਂ ਪੀ ਲਵੋ ਏਹ ਦਵਾਈ ਕਰਨੇ ਕਰਕੇ ਵੀਰਯ ਸੰਬੰਧੀ ਸਾਰੇ ਰੋਗ ਦੂਰ ਹੋ ਜਾਣਗੇ ॥

## (੨੯੦) ਮੇਦੇ ਦੀ ਕਮਜ਼ੋਰੀ ਲਈ

ਰੋਗਨ ਮਸਤਕੀ—ਮਸਤਕੀ ਅਸਲ ਦੋ ਤੋਲੇ, ਤੇਲ ਮਿਠਾ ਦਸ ਤੋਲੇ, ਸਫੇਦ ਸ਼ੀਸ਼ੀ ਲੰਬੀਵਿਚ ਤੇਲ ਤੇ ਮਸਤਕੀ ਰਲਾਵੋ ਫੇਰ ਇਕ ਕੜਾਹੀ ਵਿਚ ਦੋ ਢਾਈ ਸੇਰ ਪਾਣੀ ਪਾਕੇ ਵਿਚ ਸ਼ੀਸ਼ੀ ਖੜੀ ਕਰਕੇ ਰਖੋ ਹੇਠੋਂ ਅਗ ਬਾਲੋ ਜਾਂ ਪਾਣੀ ਅਧਾ ਰੈਹ ਜਾਏ ਤਾਂ ਸ਼ੀਸ਼ੀ ਕਢੋ ਮਸਤਕੀ ਮਿਲਕੇ ਰੋਗਨ ਹੋ ਜਾਇਗੀ ਏਹ ਰੋਗਨ ਮੇਦੇ ਦੀ ਕਮਜ਼ੋਰੀ ਲਈ ਚੰਗਾ ਹੈ ਪਤਾਸੇ ਯਾਂ ਮਿਸ਼ਰੀ ਵਿਚ ਤਿੰਨ ਚਾਰ ਬੂੰਦਾਂ ਪਾ ਕੇ ਖਾਓ।

(ਨੋਟ) ਮਸਤਕੀ ਦਰੜਾ ਕਰਨੀ, ਤੇਲ ਤਿਲਾਂ ਦਾ ਹੋਵੇ, ਅਗ ਮਠੀ ਰਖਣੀ, ਸ਼ੀਸ਼ੀ ਦਾ ਮੂੰਹ ਖੁਲਾ ਰਖਣਾ ਬੰਦ ਕਰਨ ਨਾਲ ਟੁਟ ਜਾਣ ਦਾ ਡਰ ਹੈ।

## (੨੯੧) ਖੰਗ ਤੱਪ ਦੀਆਂ ਗੋਲੀਆਂ

ਸਿਲਾਜੀਤ ੧॥ ਮਿਸ਼ਰੀ ਕੂਜੇ ਦੀ ਛੇ, ਤਵਾਸ਼ੀਰ ਤਿੰਨ,ਲਾਚੀ ਬੁਜੀ ੩, ਅਲਸੀ ਭੁੰਨੀ ਛੇ ਗਿਰੀਆਂ, ਬਾਕਲ਼ ਤਿੰਨ, ਆਟਾ ਮੁਲੱਠੀ ਤਿੰਨ, ਸਤਗੋਲ ਤਿੰਨ, ਰੁਬਾਲਸੂਸ ਤਿੰਨ, ਕੇਸਰ ਇਕ, ਅਫੀਮ ਇਕ, ਕਿਕਰ ਗੂੰਦ ਤਿੰਨ, ਕਤੀਰਾ ਤਿੰਨ, ਸ਼ਕਰਤਗਾਲ ਤਿੰਨ, ਨਸ਼ਾਸਤਾ ਤਿੰਨ, ਸਤ ਈਸਬਗੋਲ ਤਿੰਨ, ਮਗਜ਼ ਕਦੂ ਛੇ, ਖੀਰੇ ਛੇ, ਬਾਦਾਮ ਛੇ, ਤਵੰਜਬੀਨ ੧। ਤੋਲਾ ਸਭ ਚੀਜ਼ਾਂ ਸਾਫ ਕਰਕੇ ਕੂਟ ਪੀਸ ਕੇ ਬੀਹਦਾਣੇ ਦੇ ਲੁਆਬ ਵਿਚ ਗੋਲੀਆਂ ਰਤੀ ੨ ਦੀ ਬਣਾ

ਲਓ ਇਕ ਜਾਂ ਦੋ ਗੋਲੀਆਂ ਖਾਣੀਆਂ।

## (੨੯੨) ਸੁਜ਼ਾਕ ਇਸਤ੍ਰੀ ਪ੍ਰਦਰ ਸੋਮ ਰੋਗ ਦੀ ਦਵਾਈ

ਸਾਰ ਸਾਢੇ ਚਾਰ ਮਾਸ਼ੇ, ਸਲਾਜੀਤ ਸਾਢੇ ਚਾਰ, ਤਵਾ-ਸ਼ੀਰ ਸਾਢੇ ਚਾਰ, ਲਾਚੀਆਂ ਸਾਢੇ ਚਾਰ, ਕਤੀਰਾ ਨੌਂ, ਲੋਧਰ ਨੌਂ, ਪਖਾਣ ਭੇਦ ਨੌਂ, ਸਭ ਬਰੀਕ ਪੀਸਕੇ ਦੋ ਦੋ ਮਾਸ਼ੇ ਖੁਰਾਕ ਔਲਿਆਂ ਦੇ ਪਾਣੀ ਨਾਲ ਗੁਣਕਾਰ ਹੈ।

## (੨੯੩) ਜਲਾਬ ਆਵਨ ਦੀ ਦਵਾਈ

ਦੰਤੀ ਬੀਜ ਸੁਧ ਗਿਰੀ ਇਕ ਤੋਲਾ, ਨਸ਼ਾਦਰ ਇਕ ਤੋਲਾ, ਸੂਰਜ ਪੁਸ਼ਪ ਇਕ ਤੋਲਾ, ਜਿਸ ਵਕਤ ਲੋੜ ਹੋਵੇ ਦੋ ਰਤੀ ਮੁਸ਼ਕ ਕਪੂਰ ਪਾਣੀ ਵਿਚ ਘਿਸਾਕੇ ਤੇ ਇਕ ਰਤੀ ਗੋਲੀ ਘਸਾਕੇ ਨਾਭੀ ਪਰ ਲੇਪ ਕਰੋ ਦਸਤ ਆਵਨ।

## (੨੯੪) ਸੱਪ ਦੀ ਜ਼ੈਹਰ ਦਾ ਇਲਾਜ

ਸਫੈਦ ਕਨੇਰ ਦੀ ਛਿਲ ਛੇ ਮਾਸ਼ੇ, ਜਾਮਨੂੰ ਦੇ ਬਿਰਛ ਦੀ ਛਿੱਲ ਅੱਠ ਮਾਸ਼ੇ ਥੋੜੇ ਪਾਣੀ ਵਿਚ ਘੋਟ ਕੇ ਪੀਓ।

## (੨੯੫) ਸੱਪ ਦੀ ਜ਼ੈਹਰ ਦਾ ਦੂਜਾ ਇਲਾਜ

ਸੱਪ ਦਾ ਕਟਿਆ ਹੋਇਆ ਪੁਰਸ਼ ਜੇ ਬੇਹੋਸ਼ ਹੋ ਜਾਏ ਤਾਂ ਜਮਾਲਗੋਟੇ ਦੀ ਗਿਰੀ ਹਥ ਵਿਚ ਮਲਕੇ ਅਖਾਂ ਤੇ ਲਾਓ ਤਾਂ ਹੋਸ਼ ਆ ਜਾਏਗੀ।

## (੨੯੬) ਸੱਪ ਦੇ ਜ਼ੈਹਰ ਦਾ ਤੀਜਾ ਇਲਾਜ

ਪਾਰਾ, ਮਿਠਾ ਤੇਲੀਆ, ਹੜਤਾਲ ਵਰਕੀਆ, ਆਮਲੇ ਸਾਰ ਗੰਧਕ, ਮਿਰਚਾਂ ਕਾਲੀਆਂ, ਸਭ ਚਾਰ ਚਾਰ ਮਾਸ਼ੇ

ਜਾਫਲ ਚੰਗਾ ਨਗ ਇਕ ਸਭ ਚੀਜ਼ਾਂ ਬਰੀਕ ਪੀਸਕੇ ਚਾਰ ਪੈਹਰ ਕੇਲੇ ਦੇ ਰਸ ਵਿਚ ਖਰਲ ਕਰਕੇ ਮਾਂਹ ਦੇ ਦਾਣੇ ਬਰਾਬਰ ਗੋਲੀਆਂ ਬਣਾਓ ਤੇ ਛਾਵੇਂ ਸੁਕਾਕੇ ਰਖੋ, ਜਿਸ ਦੇ ਸੱਪ ਦਾ ਜ਼ੈਹਰ ਬਹੁਤ ਖਤਰੇ ਵਾਲਾ ਹੋਵੇ ਤੇ ਬੇਹੋਸ਼ ਹੋ ਜਾਏ ਤਾਂ ਓਹਦੇ ਸਿਰ ਦੀ ਚੋਟੀ ਤੇ ਪਛ ਲਾਓ ਜੇ ਲਹੂ ਨਿਕਲੇ ਤਾਂ ਉਹ ਬਚ ਜਾਏਗਾ ਤੇ ਜੇ ਨਾ ਲਹੂ ਨਿਕਲੇ ਤਾਂ ਉਸਦੀ ਦਵਾਈ ਨਾ ਕਰੋ ਓਹ ਕਦੀ ਨਹੀਂ ਬਚ ਸਕਦਾ

## (੨੯੭) ਸੱਪ ਦੀ ਜ਼ੈਹਰ ਦਾ ਇਲਾਜ

ਤੱਜ ਸੱਕ ਤੇ ਹਿੰਗ ਸਰੋਂ ਦੇ ਕੌੜੇ ਤੇਲ ਵਿਚ ਪੀਸ ਕੇ ਨਸਵਾਰ ਦੇਣ ਤੇ ਸਰਪ ਵਿਖ ਨਸ਼ਟ ਹੋ ਜਾਏਗਾ ।

## (੨੯੮) ਸੱਪ ਦੀ ਤੇ ਬਿਛੂ ਦੀ ਜ਼ੈਹਰ ਦਾ ਇਲਾਜ

ਕੇਸਰ, ਹੜਤਾਲ ਵਰਕੀਆ, ਸਰੀਂਹ ਦੇ ਬੀਜਾਂ ਦੀ ਗਿਰੀ, ਕਰੰਜੂਏ (ਮੀਚਕੇ) ਦੇ ਬੀਜ ਦੀ ਗਿਰੀ ਸਭ ਬਰਾਬਰ ਵਜਨ ਲੈਕੇ ਸਰੀਂਹ ਦੇ ਰਸ ਵਿਚ ਖਰਲ ਕਰ ਲਓ ਤੇ ਗੋਲੀ ਬਣਾ ਲਓ, ਜਿਸ ਥਾਂ ਤੇ ਸੱਪ ਜਾਂ ਬਿਛੂ ਨੇ ਡੰਗ ਮਾਰਿਆ ਹੋਵੇ ਇਸ ਗੋਲੀ ਨੂੰ ਪਾਣੀ ਵਿਚ ਘਿਸਕੇ ਲੇਪ ਕਰੋ ਇਸ ਨਾਲ ਜ਼ਹਿਰ ਨਹੀਂ ਚੜੇਗਾ ਰੋਗੀ ਬਚ ਜਾਵੇਗਾ

## (੨੯੯) ਹੋਰ ਇਲਾਜ

ਜਮਾਲ ਗੋਟੇ ਦੀ ਗਿਰੀ ਵਿਚੋਂ ਪਿਤਾ ਕੱਢਕੇ ਇਕ ਨੱਗ, ਕਾਲੀ ਮਰਚ ਇਕ ਨੱਗ, ਠੰਡੇ ਜਲ ਵਿਚ ਘੋਟਕੇ ਪਿਲਾ ਦੇਣ ਤੇ ਉਲਟੀ ਹੋਵੇਗੀ ਅਤੇ ਆਰਾਮ ਹੋ ਜਾਏਗਾ ।

## (੨੯੦) ਹੋਰ ਇਲਾਜ

ਏਹੋ ਨੰ: ੨੮੯ ਵਾਲੀ ਦਵਾਈ ਨਿੰਬੂ ਦੇ ਰਸ ਵਿਚ ਘੋਟਕੇ ਨੇਤ੍ਰਾਂ ਤੇ ਲਗਾਉਣ ਨਾਲ ਸਰਪ ਵਿਖ ਹਟ ਜਾਏਗੀ ।

## (੨੯੧) ਹੋਰ ਇਲਾਜ

ਕਸੌਂਦੀ ਬੂਟੀ ਦੇ ਪਤ੍ਰ ਇਕ ਤੋਲਾ ਪਾ ਭਰ ਜਲ ਵਿਚ ਘੋਟਕੇ ਪਿਲਾਵਨ ਤੇ ਵਿਖ ਨਹੀਂ ਚੜ੍ਹੇਗੀ ।

## (੨੯੨) ਪਲੇਗ ਦਾ ਇਲਾਜ

ਇਕ ਹਿਸਾ ਫੀਨਾਇਲ, ਵੀਹ ਹਿਸੇ ਜਲ ਮਿਲਾਕੇ ਗਰਮ ਕਰਕੇ ਕਪੜੇ ਦੇ ਟੁਕੜੇ ਸੇੜ ਸੇੜ ਕੇ ਪਲੇਗ ਦੀ ਗਿਲਟੀ ਤੇ ਗਰਮ ਗਰਮ ਟਕੋਰ ਕਰੋ ਤਾਂ ਪਲੇਗ ਦਾ ਜ਼ਹਿਰ ਸਰੀਰ ਵਿਚ ਨਹੀਂ ਫੈਲੇਗਾ । ( ਸ਼ੁਰੂ ਹੁੰਦੇ ਹੀ ਕਰ ਦਿਓ )

## (੨੯੩) ਖੂਹ ਦਾ ਪਾਣੀ ਸਾਫ ਕਰਨ ਦੀ ਤਰਕੀਬ

ਪੰਜ ਸੇਰ ਚਿੱਟੀ ਫਟਕੜੀ ਕੁਟਕੇ ਖੂਹ ਵਿਚ ਪਾਕੇ ਅੱਠ ਪਹਿਰ ਪਾਣੀ ਕਢਣਾ ਬੰਦ ਕਰ ਦਿਓ ਫੇਰ ਬਹੁਤ ਸਾਰਾ ਜਲ ਕਢਾਕੇ ਵਰਤੋ ।

## (੨੯੪) ਹੋਰ ਤਰਕੀਬ

ਉਪਰ ਦੀ ਬਿਧੀ ਅਨੁਸਾਰ ਫਟਕੜੀ ਦੀ ਥਾਂ ਅੱਕ ਦੇ ਪੱਤ੍ਰ, ਡੰਡੀਆਂ, ਜੜ ਵਗੈਰਾ ਪਾਓ ਤਾਂ ਭੀ ਉਤਮ ਹਨ ।

## (੨੯੫) ਹੋਰ ਤਰਕੀਬ



ਸੂਏ ਦਾ ਲੂਗਦਾ ਅੱਧ ਸੇਰ ਜਾਂ ਸੇਰ ਪਾਣ ਕਰਕੇ

ਸਾਰੇ ਕਿਰਮ ਜਲ ਦੇ ਮਰ ਜਾਂਦੇ ਹਨ।

## (੨੯੬) ਲਿੱਫ ਦੀਆਂ ਗੋਲੀਆਂ

ਤ੍ਰਿਕਟਾ, ਸੁਹਾਗਾ ਚਿੱਟਾ, ਨਸ਼ਾਦਰ, ਕਲਮੀ ਸ਼ੋਰਾ, ਲੋਟਾ ਖਾਰ, ਜੌਂਖਾਰ, ਸਤ ਨਿੰਬੂ, ਲੂਣ ਸ਼ੀਸ਼ਾ, ਗਿਰੀਆਂ ਜੈਂਪਾਲ ਸੁਧ ਬਰਾਬਰ ਵਜਨ ਪੀਹਕੇ ਪਾਨੀ ਨਾਲ ਗੋਲੀ-ਆਂ ਬਨਾਓ ਕੋਕਨ ਸਮ ਇਕ ਜਾਂ ਦੋ, ਲਸੀ ਗਊ ਦੀ ਨਾਲ ਖਾਓ, ਲਿੱਫ, ਸੂਲ, ਜਲੋਧਰ ਹਟੇ ਦਸਤਾਵਰ ਬਹੁਤਹਨ।

## (੨੯੭) ਦਸਤ ਮਰੋੜ ਸੰਗ੍ਰੈਹਣੀ ਦਾ ਇਲਾਜ

ਗੋਲੀ ਤਵਾਸੀਰ, ਲਾਚੀਆਂ, ਕਥ, ਕਿਕਰ ਦਾ ਗੂੰਦ, ਮਰੋੜ ਫਲੀ, ਰਸੌਂਤ, ਮਿਰਚਾਂ ਸਿਆਹ, ਬਿਲਗਿਰੀ, ਹਰ ਇਕ ੨ ਮਾਸੇ, ਅਫੀਮ ਕਚਕਰਾ ਅਠ ਮਾਸ਼ੇ, ਸਭ ਬਰੀਕ ਪੀਹਕੇ ਪਾਨੀ ਵਿਚ ਪਾਕੇ ਚਣੇ ਪ੍ਰਮਾਣ ਗੋਲੀਆਂ ਬਣਾਓ। ਇਕ ਜਾਂ ਦੋ ਗੋਲੀਆਂ ਜੰਡ ਦੇ ਪਤ੍ਰ ਪੰਜ ਮਾਸ਼ੇ ਪੰਜ ਕਾਲੀਆਂ ਮਰਚਾਂ ਘੋਟਕੇ ਉਸ ਨਾਲ ਖਾਵੇ ਪਾਨੀ ਢਾਈ ਜਾਂ ਤਿੰਨ ਛਟਾਂਕਾਂ ਕਰਨਾ, ਖੁਰਾਕ ਦਹੀਂ ਚਾਵਲ ਖਾਓ।

## (੨੯੮) ਅਰਕ ਖੂਨ ਪੈਦਾ ਕਰਨ ਵਾਲਾ

ਹਰੜ ਜ਼ਰਦ, ਜੰਗ ਤਥਾ ਕਾਬਲੀ, ਬਹੇੜੇ, ਔਲੇ, ਨਿੰਮ ਦੇ ਪੱਤ੍ਰ ਤੇ ਸੱਕ, ਜਲ ਨਿੰਮ, ਗਿਲੋਸੁਕੀ, ਚਰੈਤਾ ਕਰੈਤਾ, ਪੱਤ੍ਰ ਮੀਚਕਾ, ਗਿਰੀ ਮੀਚਕਾ, ਅਫਸੰਨਤੀਨ, ਦੋਨੋ ਨਗੰਧਬੋਰੀਆਂ, ਉਨਾਬ, ਪਿਤ ਪਾਪੜਾ, ਉਸ਼ਬਾ, ਚੌਬ ਚੀਨੀ, ਅਨਾਰ ਦੀ ਛਿਲ, ਸੰਦਲ ਸੁਰਖ ਤੇ ਸਫੈਦ, ਬਸਫੈਜ, ਰੇਵੰਦਚੀਨੀ, ਮੈਂਹਦੀ, ਧਮਾਹ, ਨਰਕਚੂਰ, ਹਲਦੀ, ਚਵ੍ਹਾਂ ਤੇ ਜੰਦੀਆਂ, ਰਸ ਲਕੜ, ਬਾਬਚੀ, ਜੀਰੀ

ਕਾਲੀ, ਚਾਸਕੂ ਸਰੀਂਹ ਦੇ ਤੇ ਪਤਰ ਹਰ ਇਕ ਪੰਜ ੨ ਤੋਲੇ, ਲਾਚੀ ਬੁਜੀ ਨਿਰਬਸੀ ਪਪੀਤਾ ਰੇਵੰਦ ਖਤਾਈ ਮਿਰਚਾਂ ਕਾਲੀਆਂ ਹਰ ਇਕ ਢਾਈ ਤੋਲੇ, ਸਰਨਾ ਮਕੋ ਮੁੰਡੀ ਬੂਟੀ, ਬ੍ਰਹਮ ਡੰਡੀ ਬੂਟੀ, ਇੱਟਸਿੱਟ, ਮਕੋ ਹਰ ਇਕ ਪਾ ਪਕੀ ਗੁਲ ਸੁਰਖ ਆਲੂ ਬੁਖਾਰਾ ਸੌਂਫ ਕਾਸ਼ਨੀ ਨੀਲੋਫਰ ਹਰ ਇਕ ਪੰਦਰਾਂ ਤੋਲੇ ਮੁਸ਼ਕਾਫੂਰ ਇਕ ਤੋਲਾ ਸਭ ਦਵਾਈਆਂ ਭਿਉਂਕੇ ਸਵੇਰੇ ਅਰਕ ਖਿਚੋ ਔਖਧੀ ਸੇ ਤਿੰਨ ਗੁਨਾ ਪੰਜ ਤੋਲੇ ਪੀਵੇ।

## (੨੯੯) ਅੱਖਾਂ ਦੀ ਦਵਾਈ

ਜੇਕਰ ਅਖਾਂ ਵਿਚ ਗਰਮੀ, ਚੀਸ, ਲਾਲੀ, ਡੋਰੇ, ਸੋਜ ਪਾਨੀ ਆਦਕ ਜਾਂਦਾ ਹੋਵੇ ਤਾਂ ਆਮਲੇ ਸੁਕੇ ਬਰੀਕ ਪੀਹਕੇ ਇਸਤ੍ਰੀ ਦੇ ਦੁਧ ਵਿਚ ਨੁਗਦਾ ਕਰਕੇ ਨੇਤਰਾਂ ਤੇ ਟਿਕੀਆਂ ਰਖਣ ਨਾਲ ਦੋ ਤਿੰਨ ਦਿਨ ਵਿਚ ਆਰਾਮ ਆ ਜਾਏਗਾ।

## (੩੦੦) ਹੋਰ ਦਵਾਈ

ਹਲਦ, ਹਰੜ, ਰਸੌਂਤ, ਚਨਾਠੀ, ਸੁਚੀ ਫਟਕੜੀ ਫੁਲ, ਥੋੜਾ ਕਾਫੂਰ, ਅਰਕ ਗੁਲਾਬ ਵਿਚ ਜਾਂ ਪੋਸਤ ਦੇ ਪਾਨੀ ਘਿਸ ਕੇ ਅਖਾਂ ਤੇ ਲੇਪ ਕਰੋ ਆਰਾਮ ਹੋ ਜਾਏਗਾ।

## (੩੦੧) ਪਿਤ ਦਾ ਇਲਾਜ

ਜ਼ੈਹਰ ਮੌਹਰਾ, ਸੁਚੀ ਚਨਾਠੀ ਠੰਡੇ ਜਲ ਵਿਚ ਘਿਸ ਕੇ ਦੁਪੈਹਰ ਵੇਲੇ ਲੇਪ ਕਰੋ ਦੋ ਘੰਟੇ ਮਗਰੋਂ ਇਸ਼ਨਾਨ ਕਰੋ ਤਿੰਨ ਚਾਰ ਦਿਨ ਵਿਚ ਆਰਾਮ ਹੋ ਜਾਏਗਾ।

## (੩੦੨) ਪਿਤ ਦੇ ਪਸੀਨੇ ਦੀ ਬਦਬੂ ਦਾ ਇਲਾਜ

ਸਰੋਂ ਦਾ ਤੇਲ ਕਚਾ ਦੋ ਛਟਾਂਕ, ਯੂਕਾ ਲੈਪਟਸ ਆਇਲ ਇਕ ਤੋਲਾ ਮਿਲਾ ਲਵੋ ਇਸ਼ਨਾਨ ਤੋਂ ਇਕ ਘੰਟਾ ਪੈਹਲਾਂ ਥੋੜਾ ਥੋੜਾ ਪਿੰਡੇ ਤੇ ਮਲੋ ਪਿਛੋਂ ਇਸ਼ਨਾਨ ਕਰ ਲਵੋ ਪੰਜ ਸਤ ਦਿਨ ਕਰਨ ਨਾਲ ਪਿਤ ਤੇ ਪਸੀਨੇ ਦੀ ਬਦਬੂ ਜਾਂਦੀ ਰਹੇਗੀ।

## (੩੦੩) ਇਸਤ੍ਰੀ ਦੇ ਪ੍ਰਦਰ ਰੋਗ ਦਾ ਇਲਾਜ

ਲੋਧ ਪਠਾਣੀ ਚੰਗੀ ਬਰੀਕ ਪੀਸਕੇ ਕਪੜ ਛਾਣ ਕਰ ਲਵੋ ਥੋੜੇ ਜੇਹੇ ਕੜਾਹ ਵਿਚ ਤਿੰਨ ਮਾਸ਼ੇ ਰੋਜ ਮਿਲਾ ਕੇ ਸਵੇਰੇ ਜਾਂ ਰਾਤ ਨੂੰਸਤ ਦਿਨ ਖਾਓ ਅਰਾਮ ਹੋ ਜਾਏਗਾ, ਖੁਰਾਕ ਖੰਡ ਦਾ ਕੜ੍ਹਾਹ ਮਾਮੂਲੀ ਹੋਵੇ।

## (੩੦੪) ਸੁਤੇ ਪਏ ਦੰਦ ਕਚੀਚਣ ਦਾ ਇਲਾਜ

ਲੋਹੇ ਦਾ ਚੂਰਾ ਕਪੜੇ ਵਿਚ ਪੋਟਲੀ ਬੰਨਕੇ ਆਦਮੀ ਦੀ ਸਜੀ ਪੁਟਪੜੀ ਤੇ ਇਸਤ੍ਰੀ ਦੀ ਖਬੀ ਪੁਟਪੜੀ ਤੇ ਬੰਨੋ ਸੁਤਾ ਪਿਆ ਦੰਦ ਨਹੀ ਕਰੀਚੇਗਾ।

## (੩੦੫) ਕਬਜ਼ੀ ਦਾ ਇਲਾਜ

ਤੂੰਮੇ ਸਬਜ਼ ਦੋ ਸੇਰ ਪਕੇ ਲੈਕੇ ਨਿਕੇ ੨ ਕੁਤਰ ਕੇ ਵਿਚ ਦੋ ਤੋਲੇ ਅਫਸਨਤੀਨ ਮਿਲਾਕੇ ਠੰਡੇ ਜਲ ਵਿਚ ਸੋੜ ਦਿਓ ਅਠਾਂ ਪੈਹਰਾਂ ਮਗਰੋਂ ਮਲਕੇ ਪੁਣਕੇ ਉਸ ਰਸ ਨੂੰ ਅਫੀਮ ਵਾਂਗੂ ਪਕਾ ਲਓ ਹਰ ਤਰਾਂ ਦੀ ਕਬਜ਼ੀ ਨੂੰ ਦੂਰ ਕਰੇਗਾ, ਪੇਟ ਦੇ ਵਿਕਾਰ, ਦਰਦਾਂ, ਇਸਤ੍ਰੀਆਂ ਦੇ ਰਿਤੂ ਦੀ ਰੁਕਾਵਟ, ਬਾਲਕਾਂ ਦੇ ਡੱਬੇ ( ਸਾਹ ) ਦਾ ਰੋਗ ਦਮ

ਆਦਿਕ ਤੇ ਵਰਤੋ, ਗਰਭ ਵਾਲੀ ਇਨਾ ਵਰਤੇ।

## (੩੦੬) ਪਥਰੀ ਦਾ ਇਲਾਜ

ਇਕ ਛਟਾਂਕ ਸੰਗ ਯਹੂਦ ਬਰੀਕ ਪੀਸਕੇ ਦੋ ਛਟਾਂਕ ਗੁਲਾਬ ਦੇ ਰੂਹ ਵਿਚ ਖਰਲ ਕਰਕੇ ਟਿਕੀ ਬਣਾਕੇ ਦੋ ਛਟਾਂਕ ਗੁਲਾਬ ਦੇ ਫੁਲਾਂ ਦੇ ਨੁਗਦੇ ਵਿਚ ਰਖਕੇ ੪ ਅੱਗ ਦੇ ਕੇ ਠੰਡਾ ਕਰੋ ਬਰੀਕ ਪੀਸਕੇ ਰਖੋ ਖੁਰਾਕ ਇਕ ਮਾਸ਼ੇ ਤੋਂ ਪੰਜ ਮਾਸ਼ੇ ਤਕ ਦੁਧ ਦੀ ਲਸੀ ਨਾਲ ਬਿਨਾ ਮਿਠੇ ਦੇ।

## (੩੦੭) ਮੋਹਕਿਆਂ ਦਾ ਇਲਾਜ

ਮਾਜੂ ਤੇ ਸੋਨ ਮਖੀ ਪਾਣੀ ਵਿਚ ਘਿਸਾਕੇ ਬਵਾ-ਸੀਰ ਦੇ ਮੋਹਕਿਆਂ ਤੇ ਲੇਪ ਕਰੋ ਮੋਕੇ ਸੁਕ ਕੇ ਝੜ ਜਾਣਗੇ।

## (੩੦੮) ਸਭ ਸੋਜਾਂ ਦਾ ਇਲਾਜ

ਸੁਕੀ ਮੂਲੀ ਮਿਠੇ ਤੇਲ ਵਿਚ ਸਾੜਕੇ ਉਸ ਤੇਲ ਦੀ ਮਾਲਸ਼ ਸਾਰੀਆਂ ਸੋਜਾਂ ਲਈ ਲਾਭਦਾਇਕ ਹੈ।

## (੩੦੯) ਪਥਰੀ ਦਾ ਇਲਾਜ

ਕੁਲਥੀ ਪੰਜ ਤੋਲੇ, ਸੇਂਧਾਂ ਲੂਣ ਤਿੰਨ ਮਾਸ਼ੇ, ਸਰਪੰਖਾ ਤਿੰਨ ਮਾਸ਼ੇ ਕਾਹੜਕੇ ਦੇਵਨ ਕਰਕੇ ਤਿੰਨ ਕੁ ਡੰਗ ਵਿਚ ਪਥਰੀ ਦਾ ਆਰਾਮ ਹੋ ਜਾਂਦਾ ਹੈ।

## (੩੧੦) ਹੋਰ ਇਲਾਜ

ਪਥਰ ਫੋੜੀ ਬੂਟੀ ਪੈਸਾ ਕੁ ਭਰ ਘੋਟ ਕੇ ਪਿਲਾਵੋ ਤੇ ਤਿੰਨਾਂ ਕੁ ਦਿਨਾਂ ਵਿਚ ਪਥਰੀ ਨਿਕਲਕੇ ਆਰਾਮ ਹੋ ਜਾਂਦਾ ਹੈ।

## (੩੧੧) ਕਾਮਵਾਸ਼ਨਾ ਰੋਕਣ ਦੀ ਤਰਕੀਬ

ਕੇਲੇ ਦੇ ਪਤ੍ਰਾਂ ਦੀ ਵਛਾਈ ਜਾਂ ਕੇਲੇ ਦੇ ਪਤਰ ਨਾਭੀ ਤੇ ਰਖਣੇ ਕਰਕੇ ਜਾਂ ਕੇਲਿਆਂ ਦੇ ਬਗੀਚੇ ਵਿਚ ਬੈਠਣ ਕਰਕੇ ਕਾਮਵਾਸ਼ਨਾਂ ਘਟ ਹੁੰਦੀ ਹੈ।

## (੩੧੨) ਅਫਾਰੇ ਦਾ ਇਲਾਜ

ਚਿੜੀ ਦੀ ਵਿਠ ਆਦਮੀ ਦੇ ਪਿਸ਼ਾਬ ਵਿਚ ਘੋਲਕੇ ਬਚੇ ਦੇ ਪੇਟ ਤੇ ਲੇਪ ਕਰੋ ਬਚੇ ਦਾ ਅਫਰਾਹ ਤੇ ਮਲ ਮੂਤਰ ਦੀ ਰੋਕ ਹਟ ਜਾਏਗੀ।

## (੩੧੩) ਰਿਤੂ ਦਾ ਇਲਾਜ

ਪੁਤਰ ਜਮਨ ਦੇ ਸਮੇਂ ਘਰ ਦੇ ਦਰਵਾਜੇ ਤੇ ਜੋ ਅੰਬ ਦੇ ਪੱਤ੍ਰ ਟੰਗੇ ਜਾਂਦੇ ਹਨ ਓਹ ਪੁਰਾਣੇ ਪੱਤ੍ਰ ਲੈਕੇ ਪਾਣੀ ਵਿਚ ਸੇੜਕੇ ਮਲਕੇ ਪੁਣਕੇ ਇਸਤ੍ਰੀਆਂ ਨੂੰ ਦੇਣ ਤੇ ਰਿਤੂ ਦੀ ਰੁਕਾਵਟ ਹਟ ਜਾਂਦੀ ਹੈ।

## (੩੧੪) ਰੀਂਘਣ ਦੀ ਦਰਦ ਦਾ ਇਲਾਜ

ਦਰਦ ਵਾਲੀ ਥਾਂ ਤੇ ਸੂਈ ਨਾਲ ਕੁਛ ਛੇਕ ਕਰਕੇ ਉਪਰ ਰਤਕ (ਘੂੰਗਚੀ) ਪਾਨੀ ਵਿਚ ਘੋਟਕੇ ਲੇਪ ਕਰੋ ਰੀਂਘਣ ਦੀ ਦਰਦ ਹਟ ਜਾਵੇਗੀ।

## (੩੧੫) ਹੋਰ ਇਲਾਜ

ਬਕਾਯਨ (ਧਰੇਕ) ਦੀ ਜੜ ਜਲ ਵਿੱਚ ਘੋਟਕੇ ਪੀਵਨ ਤੇ ਰੀਂਘਨ ਦੀ ਦਰਦ ਹਟ ਜਾਏਗੀ।

## (੩੧੬) ਯਰਕਾਨ ਦਾ ਇਲਾਜ

ਤੁਮੇ ਦੇ ਪਤ੍ਰਾਂ ਦਾ ਰਸ ਅਖੀਂ ਪਾਵਨ ਤੇ ਯਰਕਾਨ

ਦੂਰ ਹੋਜਾਂਦਾ ਹੈ।

## (੩੧੭) ਖੰਘ ਦਾ ਇਲਾਜ

ਛਿੱਲ ਹਰੜ ਤੇ ਸੁੰਢ ਪੀਸਕੇ ਸ਼ੈਹਦ ਵਿੱਚ ਮਿਲਾਕੇ ਚਟੋ ਖੰਘ ਦੂਰ ਹੋਜਾਏਗੀ।

## (੩੧੮) ਉਲਟੀਆਂ ਦਾ ਇਲਾਜ

ਪਿਪਲ ਦੇ ਸੁਕੇ ਸਕ ਦੀ ਸਵਾਹ ਜੱਲ ਵਿਚ ਘੋਲੋ ਤੇ ਜਲ ਨਿਤਾਰ ਕੇ ਪੀਓ ਉਲਟੀਆਂ ਹੱਟ ਜਣਗੀਆਂ।

## (੩੧੯) ਬਵਾਸੀਰ ਦਾ ਇਲਾਜ

ਦੋ ਛਟਾਂਕ ਰਸੌਂਤ, ਦੋ ਸੇਰ ਮੂਲੀਆਂ ਦਾ ਜਲ ਵਿਚ ਪਾਕੇ ਮਠੀ ੨ ਅੱਗਤੇ ਲੋਹੇਦੇ ਭਾਂਡੇਵਿਚਪਕਾ ਲਵੋ ਤੇ ਕੋਕਨ ਬੇਰ ਸਮਾਨ ਗੋਲੀਆਂ ਬਣਾਓ, ਇਕ ਗੋਲੀ ਰੋਜ ਬਹੇ ਜਲ ਨਾਲ ਖਾਓ। ਚਾਲੀਆਂ ਦਿਨਾਂ ਵਿਚ ਬਵਾਸੀਰ ਜਾਂਦੀ ਰਹੇਗੀ।

## (੩੨੦) ਤਾਕਤ ਦੀਆਂ ਖਾਸ਼ ਦਵਾਈਆਂ

ਘਿਊ ਤਾਜ਼ਾ ਗਊ ਦਾ, ਖੋਇਆ ਦੂਧ ਦਾ, ਹਰਇਕ ਵੀਹ ੨ ਤੋਲੇ ਮਾਵਾ ਖਸ਼ਖਾਸ ਦਾ ਦਸ ਤੋਲੇ, ਮਿਸਰੀ ਦੇਸੀ ਦਸ ਤੋਲੇ ਪੀਸਕੇ ਪੈਂਤੀ ਨਗ ਅੰਡਿਆਂ ਦੀ ਜ਼ਰਦੀ, ਇਲਾਚੀਆਂ ਸਫੈਦ ਦਾ ਦਾਣਾ ਇਕ ਤੋਲਾ, ਕਸਤੂਰੀ ਮ੍ਰਿਗ ਦੀ ਚਾਰ ਰਤੀਆਂ, ਵਰਕ ਚਾਂਦੀ ਦੇ ਇਕ ਦਫਤਰੀ, ਵਰਕ ਸਵਰਨ ਦੇ ਪੰਦਰਾਂ ਨਗ ਲਓ, ਕੇਸਰ ਅਸਲੀ ਮਾਸ਼ੇ ਤਿੰਨ, ਮੋਤੀ ਬੇਸੁਰਾਖ ਢੇਢ ਮਾਸ਼ਾ, ਰੂਹ ਕੇਵੜੇ ਦਾ ਇਕ ਤੋਲਾ ਲਓ। ਮੂਸਲੀ ਸੁਫੈਦ ਦਧਲੀ, ਗਿਰੀਆਂ

ਬਦਾਮ ਛਿਲਕੇ, ਕੂਮਲੀਆਂ ਬੋਹੜ ਦੀ ਦਾੜ੍ਹੀ ਦੀਆਂ ਪੰਜ ੨ ਤੋਲੇ, ਬਹੁਫਲੀ ਬੂਟੀ ਛਾਵੇਂ ਸੁਕੀ ਹੋਈ, ਗਾਜਰਾਂ ਸੁਕੀਆਂ, ਸਤ ਈਸਬਗੋਲ ਚਾਰ ੨ ਤੋਲੇ, ਇਲਾਚੀ ਦਾਣਾ, ਬਹਮਨ ਸਫੈਦ, ਸਤਾਵਰ, ਬੀਜ ਕੌਂਚ, ਤਾਲਮਖਾਨਾ, ਬੀਜ ਉਟੰਗਣ, ਤਬਾਸ਼ੀਰ ਮੋਟੀ ਨੀਲੇ ਰੰਗ ਦੀ, ਛਿਲਕਾ ਛੁਹਾਰਿਆਂ ਦਾ, ਸਪਾਰੀਆਂ ਚਿਕਨੀਆਂ, ਹਰ ਇਕ ਦੋ ੨ ਤੋਲੇ ਲੈ ਲੌ । ਮਿਸਰੀ ਦੇਸੀ ਪੰਜਾਹ ਤੋਲੇ, ਅਰਕ ਗੁਲਾਬ ਤੀਹ ਤੋਲੇ, ਸ਼ਹਦ ਦੇਸੀ ਵੀਹ ਤੋਲੇ ਲਓ। ਖਸ਼ਖਾਸ਼ ਦੇਸੀ ਇਕ ਪਾਉ ਕੁਟਕੇ ਰਾਤ ਨੂੰ ਠੰਢੇ ਜਲ ਵਿਚ ਸੇੜ ਦਿਓ ਸਵੇਰੇ ਖਸ਼ਖਾਸ਼ ਨੂੰ ਉਸੇ ਜਲ ਵਿਚ ਚੰਗੀ ਤਰਾਂ ਘੋਟਕੇ ਸਰਦਾਈ ਵਾਂਗ ਕਰ ਲਓ ਪਰ ਥੋੜੀ ੨ ਘੋਟੋ ਫੇਰ ਪਤਲੇ ਜੇਹੇ ਕਪੜੇ ਨਾਲ ਛਾਣਕੇ ਕਿਸੇ ਕਲਈ ਕੀਤੇ ਹੋਏ ਬਰਤਨ ਵਿਚ ਪਾਕੇ ਅੱਗ ਤੇ ਰਖੋ ਜਦ ਉਬਾਲੇ ਆਕੇ ਉਸਤੇ ਫੁਟ ਜੇਹੇ ਤਰ ਆਵਨ ਓਹ ਕੜਛੀ ਨਾਲ ਉਤਾਰ ਲਵੋ ਇਹ ਖਸ਼ਖਾਸ਼ ਦਾ ਮਾਵਾ ਹੈ ਜੋ ਕੰਮ ਆਂਵਦਾ ਹੈ।

## (੩੨੧) ਪਰ ਇਸਤ੍ਰੀ ਦੀ ਪ੍ਰੀਤ ਨਾਲ ੩੦ ਨੁਕਸਾਨ

ਪਰ ਨਾਰੀਆਂ ਦਾ ਸੰਗ ਬੁਰਾ ਯਾਰੋ,
ਦੁਖ ਇਨਾਂ ਤੋਂ ਬੇਸ਼ੁਮਾਰ ਹੋਵੇ !
ਸਾਰੇ ਨਰਕ ਓਹ ਭੋਗਦਾ ਠੀਕ ਸਮਝੋ,
ਜੇਹੜਾ ਭੋਗਦਾ ਪਰਖ ਪਰ ਨਾਰ ਹੋਵੇ !

ਇਕ ਅਕਲ ਨਸੇ, ਦੂਜੀ ਸ਼ਕਲ ਨਸੇ,
ਤੀਜਾ ਤੋਹਮਤਾਂ ਦੀ ਸਿਰ ਤੇ ਮਾਰ ਹੋਵੇ।
ਚਾਲ ਚਲਨ ਸਾਰੇ ਭੈੜੇ ਹੋਣ ਚੌਥੇ,
ਪੰਜ ਪਾਪ ਦਾ ਸੀਸ ਤੇ ਭਾਰ ਹੋਵੇ।
ਛੇਵਾਂ ਛਡਨਾ ਧਰਮ ਕੁਧਰਮ ਕਰਨਾ,
ਸੱਤਵਾਂ ਰੱਬ ਦਾ ਦੇਵਣੋ [illegible]ਰ ਹੋਵੇ।
ਧਨ ਮਾਲ ਅਸਬਾਬ ਬਰਬਾਦ ਅੱਠਵਾਂ,
ਨਾਵਾਂ ਨਾਰ ਸੰਦਾ ਖਿਦਮਤਗਾਰ ਹੋਵੇ।
ਦਸਵਾਂ ਦੂਰ ਸਭ ਸ਼ਰਮ ਤੇ ਕੁਲ ਰੀਤੀ,
ਯਾਰਾਂ ਯਾਰਾਂ ਦੇ ਵਿਚ ਧਿਰਕਾਰ ਹੋਵੇ।
ਬੋਝ ਦੁਖਾਂ ਦਾ ਸੀਸ ਤੇ ਪਵੇ ਬਾਰਾਂ,
ਤੇਰਾਂ ਨਾਸ ਸਰੀਰ ਬਲਕਾਰ ਹੋਵੇ।
ਚੌਦਾਂ ਦੁਖਾਂ ਦੇ ਨਾਲ ਗੁਜ਼ਰਾਨ ਕਰਨੀ,
ਅਤੇ ਪੰਦਰਵਾਂ ਜਸ ਪ੍ਰਹਾਰ ਹੋਵੇ।
ਸੋਲ਼ਾਂ ਸੜੇ ਨਸੀਬ ਗ਼ਰੀਬ ਬਣਨਾ,
ਤੇ ਸਤਾਰਵਾਂ ਦੂਰ ਰੁਗਜ਼ਾਰ ਹੋਵੇ।
ਅਮਨ ਚੈਨ ਅਠਾਰਵਾਂ ਉਡ ਜਾਵਣੇ,
ਉਨੀ ਉਮਰ ਤੇ ਇਲਮ ਫਰਾਰ ਹੋਵੇ।
ਬੀਸ ਪਤ ਪ੍ਰਤੀਤ ਭੀ ਬਸ ਹੋਵੇ,
ਇਕੀ ਬਿਰਹੋਂ ਦਾ ਸਦਾ ਹੀ ਸਾੜ ਹੋਵੇ।
ਬਾਈ ਦੂਰ ਗਿਆਨ ਬੀਚਾਰ ਹੁੰਦਾ,
ਤ੍ਰੇਈ ਤਨ ਵੀ ਤੁਰਤ ਬੀਮਾਰ ਹੋਵੇ।
ਚਵੀ ਚਿੱਤ ਵੀ ਜਲ ਕਬਾਬ ਬਣਦਾ,
ਸਿਰ ਤੇ ਸਦਾ ਹੀ ਸ਼ੋਕ ਅਪਾਰ ਹੋਵੇ।

ਪੰਝੀ ਪੀੜੀਆਂ ਦੀ ਪੱਤ ਦੂਰ ਪੰਝੀ,
ਛੱਬੀ ਦੂਰ ਮਿੱਤ੍ਰ ਤੇ ਪ੍ਰਵਾਰ ਹੋਵੇ !
ਜਤ ਸਤ ਸਤਾਈ ਸਭ ਨਸ਼ਟ ਹੋਵਣ,
ਜਿਵੇਂ ਰੂੰ ਦੇ ਨਾਲ ਅੰਗਿਆਰ ਹੋਵੇ !
ਚੰਗੇ ਖਿਆਲ ਅਠਾਈ ਨਾ ਰੈਹਣ ਨੇੜੇ,
ਤੇ ਉਨਤੀਏਂ ਧੀਰਜ ਉਡਾਰ ਹੋਵੇ !
ਤ੍ਰੀਹ ਤਨ ਦਾ ਮਾਸ ਸਭ ਸੁਕ ਜਾਂਦਾ,
ਰੰਗ ਪੀਲੜਾ ਜ਼ਰਦ ਵਿਸਾਰ ਹੋਵੇ !
ਜੇ ਕਰ ਹੋਰ ਨੁਕਸਾਨ ਮੈਂ ਖੋਲ ਆਖਾਂ,
ਇਕ ਵਖ ਕਤਾਬ ਤਿਆਰ ਹੋਵ !
ਹੁੰਦੇ ਬਹੁਤ ਨੁਕਸਾਨ ਬਲਰਾਮ ਆਖੇ,
ਤੇ ਵਸੂਲ ਭਰਸ਼ਟ ਦੁਆਰ ਹੋਵੇ !
ਕਵੀ ਸੰਤ ਬਲਰਾਮ ਰਾਮ "ਉਦਾਸੀਨ" ਗੁਜਰਾਂ ਵਾਲਾ

## (੩੨੨) ਹਰ ਤਰਾਂ ਦੇ ਤਪ ਹਟਾਣ ਦੀ ਦਵਾਈ

ਦੋ ਛਟਾਂਕ ਚਿਟਾ ਅਭਰਕ ਲੈਕੇ ਉਸਦੇ ਅਡ ੨ ਵਰਕ ਕਰਕੇ ਨਿਕੇ ੨ ਟੁਕੜੇ ਕਰ ਲੈਣੇ ਕੁਤਰਕੇ ਦੋ ਛਟਾਂਕ ਗੁੜ ( ਕਚਾ ਮਿਠਾ ) ਲੈਕੇ ਤਿੰਨ ਛਟਾਂਕ ਠੰਡੇ ਜਲ ਵਿਚ ਘੋਲ ਕੇ ਇਸ ਵਿਚ ਅਭਰਕ ਦੇ ਟੁਕੜੇ ਰਲਾ ਕੇ ਇਕ ਛਟਾਂਕ ਕਫੂਤ ਲੈਕੇ ਹਥ ਨਾਲ ਬਰੀਕ ਕਰਕੇ ਉਸ ਅਭਰਕ ਦੇ ਟੁਕੜਿਆਂ ਤੇ ਧੂੜ ਕੇ ਮਿਲਾ ਦੇਣਾ ਜੋ ਹਰ ਇਕ ਟੁਕੜੇ ਤੇ ਲਗ ਜਾਵੇ ਚਾਰ ਛਟਾਂਕ ਚਿਟਾ ਸੁਹਾਗਾ ਬਰੀਕ ਪੀਹ ਕੇ ਉਸ ਲਿਬੜੇ ਹੋਏ ਅਭਰਕ ਦੇ ਉਪਰ ਹੀ ਲਗਾ ਦਿਓ ਤੇ ਏਹ ਸਭ ਚੀਜ਼ਾਂ ਮਿਲੀਆਂ ਹੋਈਆਂ ਇਕ ਮਿਟੀ ਦੇ ਭਾਂਡੇ

ਵਿਚ ਪਾ ਕੇ ਮੂੰਹ ਚੰਗੀ ਤਰਾਂ ਚਪਣੀ ਦੇਕੇ ਕਪੜਾ ਗਿਲੀ ਮਿਟੀ ਵਿਚ ਲਬੇੜ ਕੇਉਸ ਨਾਲ ਬੰਦ ਕਰ ਦਿਓ ਤੇ ਵੀਹ ਸੇਰ ਪਕੀਆਂ ਪਾਥੀਆਂ ( ਗੋਹੇ ) ਦੀ ਅੱਗ ਦਿਓ ਭਾਂਡਾ ਚੁਫੇਰਿਓਂ ਢਕਕੇ ਅਗ ਵਿਚ ਰਖਣਾ ਜਦ ਅੱਗ ਆਪ ਹੀ ਬੁਝ ਕੇ ਠੰਡੀ ਹੋ ਜਾਏ ਤਾਂ ਦਵਾਈ ਬਰਤਨ ਵਿਚੋਂ ਕਢਕੇ ਪੀਹ ਲਓ ਤੇ ਸਾਰੀ ਦਵਾਈ ਕਿਸੇ ਖੁਲੇ ਬਰਤਨ ਵਿਚ ਪਾ ਕੇ ਜਲ ਪਾ ਦੇਣਾ। ਤੇ ਹਥ ਨਾਲ ਹਿਲਾ ਕੇ ਥੋਹੜਾ ੨ ਚਿਰ ਠੈਹਰ ਕੇ ਓਹ ਜਲ ਡੋਲ੍ਹ ਦਿਓ ਤੇ ਹੋਰ ਪਾਕੇ ਇਸੇਤਰਾਂ ਕਰੋ ਅਸਲ ਦਵਾਈਹੇਠਾਂਬੈਠੀ ਰਹੇਗੀ ਤੇ ਸੁਹਾਗਾ ਗੁੜ ਆਦਿਕ ਘੁਲ ਕੇ ਡੁਲ ਜਾਏਗਾ ਜਦ ਤਕ ਪਾਣੀ ਨੀਲਾ ਰੰਗ ਦਿੰਦਾ ਰਹੇ ਤਦ ਤਕ ਡੋਹਲਦੇ ਰਹੋ ਪੰਝੀ ਤੀਹ ਵਾਰ ਦਵਾਈ ਧੋਣ ਨਾਲ ਠੀਕ ਹੋ ਜਾਏਗੀ। ਫੇਰ ਥਾਲੀ ਵਿਚ ਪਾਕੇ ਧੁਪੇ ਸੁਕਾ ਕੇ ਪੀਸ ਕੇ ਬੋਤਲ ਵਿਚ ਪਾ ਦਿਓ। ਵਰਤਣਾ ਇਸ ਤਰਾਂ ਹੈ ਕੇ ਅਠ ਮਾਸੇ ਦਵਾਈ ਦੀਆਂ ੨੮ ਪੁੜੀਆਂ ਕਰ ਲਓ ਜੇ ਕਰ ਤਪ ਗਰਮੀ ਦਾ ਹੋਵੇ ਤਾਂ ਚਾਰ ਤੋਲੇ ਸ਼ਰਬਤ ਬਜ਼ੂਰੀ ਜਾ ਨੀਲੋ ਫਰ ਅਨਾਰ ਦੇ ਵਿਚ ਠੰਢਾ ਜਲ ਮਿਲਾਕੇ ਜਾਂ ਆਲੂ ਬੁਖਾਰ-ਨੀਲੋਫਰ, ਸ਼ਾਹਤ੍ਰਾ ਆਦਿਕ ਇਕ ਚੀਜ਼ ਜਾਂ ਸਭ ਮਿਲਾ ਕੇ ਸੇੜ ਕੇ ਇਸਦੇ ਜਲ ਵਿਚ ਮਿਸ਼ਰੀ ਪਾਕੇ ਉਸ ਨਾਲ ਇਕ ਪੁੜੀ ਸਵੇਰੇ ਇਕ ਪੁੜੀ ਲਹੁਡੇ ਵੇਲੇ ਛਕਨੀ ਜੇ ਤਪ ਜ਼ੋਰ ਦਾ ਹੋਵੇ ਤਾਂ ਸਵੇਰੇ, ਦੁਪੈਹਰ ਤੇ ਲਹੁਡੇ ਵੇਲੇ ਤਿੰਨ ਪੁੜੀਆਂ ਰੋਜ਼ ਛਕਨੀਆਂ ਤਪ ਵਾਈ ਜਾਂ ਬਲਗਮ ਦਾ ਹੋਵੇ ਤਾਂ ਗਮਰ ਜਲ ਜਾਂ ਸੌਂਫ ਕਾਹਜਬਾਨ ਜਾਂ ਚਰਾਇਤੇ ਦੇ ਕਾੜ੍ਹੇ ਨਾਲ ਦੋ ਪੁੜੀਆਂ ਰੋਜ਼ ਸਵੇਰੇ ਸ਼ਾਮ ਜੇ ਵਾਰੀ ਦਾ ਤਪ ਹੋਵੇ ਤਾਂ ਤਿੰਨ

ਪੁੜੀਆਂ ਰੋਜ਼ ਸਕੰਜਬੀ ਨਿੰਬੂ ਦੀ ਜਾਂ ਸਿਰਕੇ ਦੀ ਨਾਲ ਛਕੋ
ਪਰ ਜੇ ਨਾਲ ਖਾਂਸੀ ਹੋਵੇ ਤਦ ਸ਼ਰਬਤ ਬਜ਼ੂਰੀ ਜਾਂ ਸੌਂਫ
ਕਾਜ਼ਬਾਨ ਦੇ ਅਰਕ ਜਾਂ ਗਰਮ ਜਲ ਨਾਲ ਵਰਤੋ ਤੇ ਵਾਰੀ
ਵਾਲੇ ਦਿਨ ਖੁਰਾਕ ਕੁਝ ਨਾ ਖਾਓ ਜੇ ਤਪ ਪੁਰਾਣਾ ਹੋਵੇ ਤਾਂ
ਤਿੰਨ ਪੁੜੀਆਂਰੋਜ ਸਵੇਰੇ ਬਕਰੀ ਦੇ ਜਾਂ ਗਊ ਦੇ ਦੁਧ ਨਾਲ
ਮਿਸ਼ਰੀ, ਪਾਕੇ ਖਾਓ ਦੁਪੈਹਰ ਨੂੰ ਸੌਂਫ ਕਾਹਜਬਾਨ ਦੇ ਅਰਕ
ਨਾਲ ਲਹੁਡੇ ਵੇਲੇ ਚਾਰ ਮਾਸ਼ੇ ਜੀਰਾ ਚਿਟਾ ਚਾਰ ਮਾਸ਼ੇ ਗਲੋ
ਇਕ ਰਤੀ ਮਘ ਦੀ ਸਰਦਾਈ ਬਣਾ ਕੇ ਮਿਸ਼ਰੀ ਪਾਕੇ ਇਸ
ਨਾਲ ਜਾਂ ਚਾਰ ਮਾਸ਼ੇ ਚਰਾਇਤਾ ਸੇੜਕੇ ਇਸਦੇ ਜਲ ਨਾਲ
ਜਾਂ ਕਾੜੇ ਨਾਲ ਜੇ ਬਾਦੀ ਬਲਗਮ ਜਾਂ ਸਰਦੀ ਹੋਵੇ ਤਦ
ਸਵੇਰ ਦੀ ਪੁੜੀ ਵੀ ਚਰਾਇਤੇ ਦੇ ਕਾੜੇ ਨਾਲ ਛਕੋ, ਜੇ ਕਿਸੇ
ਗਰਭ ਵਾਲੀ ਇਸਤ੍ਰੀ ਦੇ ਤਪ ਹੋਵੇ ਤਦ ਇਕ ਪੁੜੀ ਸਵੇਰੇ
ਇਕ ਸ਼ਾਮ ਨੂੰ ਅਰਕ ਕਾਹਜ਼ਬਾਨ ਦੇ ਨਾਲ ਜਾਂ ਕਿਸੇ
ਸ਼ਰਬਤ ਨਾਲ ਜੇਹੋਰ ਕੁਝਨਾ ਮਿਲੇਤਦਠੰਢੇ ਜਲਨਾਲ ਹੀ ਦੇ
ਦੇਵੋ ਜੇ ਕਰ ਕਿਸੇ ਪਰਸੂਤਾ ਇਸਤ੍ਰੀ ਦੇ ਤਪ ਹੋਵੇ ਤਦ ਚਿਟਾ
ਜੀਰਾ ਕੁਟ ਕੇ ਇਕ ਮਾਸ਼ ਜੀਰੇ ਵਿਚ ਇਕ ੨ ਪੁੜੀ ਰਲਾ
ਲਵੋ ਤੇ ਤਿੰਨ ਪੁੜੀਆਂ ਰੋਜ ਸਵੇਰੇ, ਦੁਪੈਹਰੇ ਤੇ ਸ਼ਾਮ ਨੂੰ
ਥੋੜੇ ਗਰਮ ਦੁਧ ਵਿਚ ਥੋੜੀ ਖੰਡ ਪਾਕੇ ਉਸ ਨਾਲ ਜਾਂ ਇਕ
ਤੋਲਾ ਸੌਂਫ, ਅਧਾ ਤੋਲਾ ਲਾਚੀਆਂ ਮੋਟੀਆਂ ਕੁਟ ਕੇ ਇਹਨਾਂ
ਦੇ ਕਾੜੇ ਵਿਚ ਖੰਡ ਪਾਕੇ ਇਸ ਨਾਲ ਦੇਣੀਆਂ, ਖੁਰਾਕ
ਮੂੰਗੀ ਦੀ ਦਾਲ, ਛੋਲਿਆਂ ਦਾ ਜਲ, ਪਾਲਕ ਦਾ ਸਾਗ,
ਫੁਲਕਾ ਕਣਕ ਦਾ, ਖਿਚੜੀ ਆਦਿਕ ਜਾਂ ਤਪ ਨਵਾਂ ਹੋਵੇ ਤਾਂ
ਘਿਓ ਨਾ ਵਰਤੋ ਜੇ ਤਪ ਪੁਰਾਣਾ ਹੋਵੇ ਜਾਂ ਪ੍ਰਸੂਤ ਇਸਤ੍ਰੀ ਦੇ ਹੋਵੇ
ਤਦ ਘਿਉ ਵਰਤਦੇ ਰਹੋ ਫੁਲਕਾ ਖੁਸ਼ਕ ਹੀ ਰਹੇ ਦਾਲ

ਸਲੂਣੇ ਵਿਚ ਪਾਣਾ।

## (੩੨੩) ਹੈਜ਼ੇ ਵਾਸਤੇ ਗੋਲੀਆਂ

ਮਘਾਂ, ਮਰਚਾਂ ਕਾਲੀਆਂ, ਸੁੰਢ, ਲੌਂਗ, ਅੱਕਦੇ ਲੌਂਗ, ਜਾਫਲ, ਜਵਤਰੀ, ਕੇਸਰ ਅਸਲੀ, ਜੀਰਾ ਕਸ਼ਮੀਰੀ, ਹਿੰਗ ਕਾਫੂਰ, ਗੰਧਕ ਸੋਧੀ ਹੋਈ। ਸੱਤ ਨਿੰਬੂ, ਸੁਹਾਗਾ ਚਿਟਾ ਫੁਲ ਕਰਕੇ, ਅਫੀਮ ਕਚੀ ਸਭ ਚੀਜ਼ਾਂ ਪੀਸਕੇ ਪਾਨ ਦੇ ਪਤ੍ਰਾਂ ਦੇ ਰਸ ਜਾਂ ਅਦਰਕ ਦੇ ਰਸ, ਜਾਂ ਸੁਹਾਂਝਣੇ ਦੀ ਜੜ ਦੇ ਰਸ ਵਿੱਚ ਦੋ ਪਹਰ ਖਰਲ ਕਰਕੇ ਡੇਢ ੨ ਰਤੀ ਪ੍ਰਮਾਨ ਗੋਲੀਆਂ ਬਨਾਓ ਤ ਛਾਵੇਂ ਸੁਕਾ ਲਓ ਵਬਾਈ ਦੇ ਦਿਨਾਂ ਵਿਚ ਸੇਹਤ ਦ ਕਾਇਮ ਰਖਣ ਵਾਸਤੇ ਇਕ ਗੋਲੀ ਰੋਜ ਠੰਢੇ ਜਲ ਨਾਲ ਸਵੇਰ ਵੇਲੇ ਛਕ ਲਿਆ ਕਰੋ ਬੀਮਾਰ ਲਈ ਡੇਢ ੨ ਘੰਟੇ ਮਗਰੋਂ ਇਕ ਗੋਲੀ ਗਰਮ ਜਲ ਨਾਲ ਜਾਂ ਸੌਂਫ਼ ਦੇ ਅਰਕ ਨਾਲ ਸਾਬਤ ਨਿਗਲਨੀ ਜਦ ਤਕ ਦਸਤ ਉਲਟੀਆਂ ਦਾ ਆਰਾਮ ਨ ਹੋਜਾਏ ਤਦ ਤਕ ਇਕ ਗੋਲੀ ਸਵੇਰੇ ਇਕ ਸ਼ਾਮੀ ਖਾਓ, ਖੁਰਾਕ ਮਾਮੂਲੀ।

## (੩੨੪) ਇਸਤ੍ਰੀਆਂ ਦਾ ਇਲਾਜ

ਸਾਡੇ ਭਾਰਤਵਰਸ਼ ਦੀਆਂ ਇਸਤ੍ਰੀਆਂ ਸ਼ਰਮ ਦੇ ਕਾਰਨ ਆਪਨੇ ਰੋਗ ਪ੍ਰਗਟ ਨਹੀਂ ਕਰਦੀਆਂ ਤੇ ਮੌਤ ਤਕ ਨੌਬਤ ਪਹੁੰਚ ਜਾਂਦੀ ਹੈ ਇਥੋਂ ਤਕ ਕੇ ਆਪਨੇ ਪਤੀ ਨੂੰ ਰੋਗ ਨਹੀਂ ਦਸਦੀਆਂ ਅਜ ਕਲ ਬਚਪਨ ਦੇ ਵਿਆਹ, ਅਵਿਦਿਆ ਦੇ ਅੰਧੇਰੇ, ਸਦਾ ਦੇ ਗਮ, ਫਿਕਰ, ਚਿੰਤਾ, ਅਰ ਖਰਾਬੀਆਂ ਵਲ ਜ਼ਿਆਦਾ ਪ੍ਰਵਿਰਤੀ ਹੋਵਨ ਤੇ ਸੌ ਪਿਛੇ ਨਵੇ ਇਸਤ੍ਰੀਆਂ ਬੀਮਾਰ ਦੇਖਣ ਵਿੱਚ ਔਂਦੀਆਂ ਹਨ,

ਤੇ ਸਾਰੀਆਂ ਬੀਮਾਰੀਆਂਦੀ ਜੜ੍ਹ ਮਾਹਵਾਰੀ ਰਿਤੂ ਦਾ ਬਿਗਾੜ ਹੈ। ਇਸਤੇ ਸੁਫੈਦ, ਪੀਲਾ, ਦਟਚਟਾ ਜੇਹਾ ਸਾਦਾ ਪਾਨੀ ਪੈਣ ਲਗ ਜਾਂਦਾ ਹੈ ਰਿਤੂ ਬੇ ਮਰਯਾਦਾ ਜਾਂ ਰੁਕਾਵਟ ਨਾਲ ਆਵਨੀ ਦਿਲ ਧੜਕਨਾ, ਸੁਭਾ ਸੜੀਅਲ, ਰੰਗ ਪੀਲਾ ਜੇਹਾ, ਲਕ ਵਿਚ ਦਰਦ, ਮੋਢਿਆਂ ਪਿਛੇ ਦਰਦ, ਖੁਰਾਕ ਦਾ ਠੀਕ੨ ਹਜ਼ਮ ਨਾ ਹੋਣਾ, ਸਿਰ ਦਰਦ, ਆਲਸ, ਕਬਜ਼, ਖੁਰਾਕ ਨੂੰ ਜੀ ਨਾ ਕਰਨਾ ਜਾਂ ਠੀਕ ਹਜ਼ਮ ਨਾ ਹੋਣੀ ਔਲਾਦ ਦਾ ਪੈਦ ਨਾ ਹੋਣਾ ਜਾਂ ਹੋ ਹੋ ਕੇ ਮੌਤ ਦਾ ਸ਼ਿਕਾਰ ਹੋਜਾਣਾ ਜੇ ਜੀਵੇ ਤਾਂ ਕਮਜ਼ੋਰ, ਮਰੀਅਲ ਜੈਸੀ, ਕਰਾਂਤ ਦਾ ਨਾਸ਼ ਹੋਜਾਣਾ ਹੱਥਾਂ ਪੈਰਾਂ ਵਿਚ ਸੜਨ ਥਕਾਵਟ ਆਦਕ ਕਈ ਲਛਣ ਉਤਪਨ ਹੋ ਜਾਂਦੇ ਹਨ, ਇਹਨਾਂ ਸਾਰੀਆਂ ਖਰਾਬੀਆਂ ਲਈ ਹੇਠ ਲਿਖਿਆ ਨੁਸਖ ਸਿਧਹੈ।

ਕਪੂਰ ਸੁਚੇ ਇਕ ਮਾਸ਼ਾ, ਕੁਸ਼ਤਾ ਸੰਗ ਯਸ਼ਬ ਦੋ ਮਾਸ਼ੇ, ਕੁਸ਼ਤਾ ਗੁਲੀਆਂ ਦਾ ਚਾਰ ਮਾਸ਼ੇ, ਕੁਸ਼ਤਾ ਸੰਖ ਅਠ ਮਾਸ਼ੇ ਸਭ ਚੀਜ਼ਾਂ ਅੱਡ ੨ ਮਹੀਨ ਪੀਹਕੇ ਮਿਲਾਕੇ ੨੧ ਪੁੜੀਆਂ ਬਨਾ ਲਉ। ਵਰਤਣ ਦਾ ਤਰੀਕਾ—ਇਕ ਪੁੜੀ ਸਵੇਰੇ ਬਕਰੀ ਜਾਂ ਗਊ ਦੇ ਦੁਧ ਨਾਲ ਮਿਸਰੀ ਪਾਕੇ ਛਕ ਲਉ ਇਕ ਪੁੜੀ ਲਹੁਡੇ ਵੇਲੇ ਸਰਬਤ ਅਨਾਰ ਜਾਂ ਅੰਜਬਾਰ ਵਿੱਚ ਠੰਡਾ ਪਾਨੀ ਪਾਕੇ ਜਾਂ ਤਿੰਨ ਮਾਸ਼ੇ ਖਸਖਾਸ, ਸਤ ਗਿਰੀਆਂ ਬਦਾਮ, ਪੰਜ ਸਫੈਦ ਮਿਰਚੀਆਂ ਦੀ ਸਰਦਾਈ ਬਣਾਕੇ ਮਿਸ਼ਰੀ ਪਾਕੇ ਏਸ ਨਾਲ ਜਾਂ ਛਟਾਂਕ ਕਚੇ ਚਾਵਲ ਦੋ ਛਟਾਂਕ ਠੰਡੇ ਜਲ ਵਿਚ ਧੋਕੇ ਉਸ ਜਲ ਨਾਲ ਛਕੋ, ਜੇਕਰ ਏਸ ਦਵਾਈ ਨਾਲ ਸ਼ਰਬਤ ਫੁਲਾਦ ਦਾ ਵਰਤਿਆ ਜਾਏ ਤਾਂ ਬਹੁਤ ਗੁਣਕਾਰ ਹੈ, ਖਟਾਈ, ਕੋਈ ਤੇਲ ਵਾਲੀ

ਚੋੜ੍ਹ, ਅਚਾਰ, ਭੋਗ ਤੇ ਕ੍ਰੋਧ, ਚਿੰਤਾ, ਸਿਆਪਾ, ਖੁਰਾਕ ਮਾਮੂਲੀ ਮੂੰਗੀ ਦੀ ਦਾਲ, ਚਾਵਲ, ਕਨਕ ਦਾ ਆਟਾ ਅਸ਼ਨਾਨ ਰੋਜ਼ ਕਰਨਾ, ਰਿਤੂ ਆਵਨ ਦੇ ਦਿਨਾਂ ਵਿੱਚ ਦਵਾਈ ਨਹੀਂ ਵਰਤਨੀ।

## (੩੨੫) ਮੌਸਮੀ ਤਪ ਦਾ ਇਲਾਜ

ਕਾਲੀਆਂ ਮਰਚਾਂ ਦੋ ਤੋਲੇ ਬਰੀਕ ਸੁਰਮੇ ਵਾਂਗ ਪੀਸਕੇ ਚਾਰ ਤੋਲੇ ਤੁਲਸੀ ਪਤ੍ਰ ਸਬਜ ਲੈਕੇ ਨੁਗਦਾ ਕਰੋ ਤੇ ਉਸਦੇ ਵਿੱਚ ਹੀ ਮਰਚਾਂ ਮਿਲਾਕੇ ਖਰਲ ਕਰ ਲਓ, ਤੇ ਰਤੀ ੨ ਪਰਮਾਨ ਗੋਲੀਆਂ ਬਨਾਓ ਤੇ ਛਾਵੇਂ ਰਖਕੇ ਸੁਕਾ ਲਓ। ਸੇਹਤ ਨੂੰ ਕਾਇਮ ਰਖਣ ਵਾਸਤੇ ਦੋ ਗੋਲੀਆਂ ਸਵੇਰੇ ਠੰਢੇ ਜਲ ਨਾਲ ਸਾਬਤ ਨਿਗਲ ਜਾਓ ਤਾਪ ਵਿੱਚ ਦੋ ਗੋਲੀਆਂ ਸਵੇਰੇ ਦੋ ਲਹੁਡੇ ਵੇਲੇ ਜਲ ਨਾਲ ਜੇ ਸਰਦੀ ਹੋਵੇ ਤਾਂ ਗਰਮ ਜਲ ਨਾਲ ਭਾਵੇਂ ਤਪ ਚੜ੍ਹਿਆ ਹੋਵੇ ਭਾਵੇਂ ਨਾ ਕੋਈ ਹਰਜ ਨਹੀਂ। ਜੇ ਤਪ ਕਿਸੇ ਖਾਸ ਵੇਲੇ ਹੁੰਦਾ ਹੋਵੇ ਤਦ ਦੋ ਗੋਲੀਆਂ ਸਵੇਰੇ ਅਰ ਦੋ ਤਪ ਚੜ੍ਹਨ ਵੇਲੇ ਛਕ ਲਉ ਸਭ ਕਿਸਮ ਦਾ ਬੁਖਾਰ ਹਟ ਜਾਇਗਾ।

## (੩੨੬) ਖਾਂਸੀ ਲਈ ਗੋਲੀਆਂ

ਮਘਾਂ, ਮਿਰਚਾਂ ਕਾਲੀਆਂ, ਸੁੰਢ, ਇਲਾਚੀਆਂ ਸੁਫੈਦ, ਰੇਵੰਦ ਖਤਾਈ, ਗੋਂਦ ਕਿਕਰ ਦੀ, ਗੋਂਦ ਕਤੀਰਾ ਹਰ ਇਕ ਛੇ ੨ ਮਾਸੇ ਬੀਜ ਧਤੂਰੇ ਦੇ ਕਾਲੇ ਤਿੰਨ ਮਾਸ਼ੇ, ਸਭ ਚੀਜ਼ਾਂ ਅਡ ੨ ਬਰੀਕ ਪੀਸਕੇ ਮਿਲਾਕੇ ਦੋ ਤੋਲੇ ਦੇਸੀ ਸ਼ਹਿਦ ਵਿੱਚ ਮਿਲਾਕੇ ਰਤੀ ੨ ਜੇਡੀਆਂ ਗੋਲੀਆਂ ਤਿਆਰ ਕਰ ਲਓ, ਇਕ ਗੋਲੀ ਸਵੇਰੇ ਇਕ ਗੋਲੀ ਸ਼ਾਮ

ਨੂੰ ਜਾਂ ਰਾਤ ਸੌਂਦੀ ਵਾਰੀ ਮੂੰਹ ਵਿਚ ਰਖਕੇ ਰਸਾ ਚੂਸਦਿਆਂ ਰਹਣੀ, ਵੇਜ਼ਸ ਵਾਸਤੇ ਏਹ ਗੋਲੀਆਂ ਅਸਚਰਜ ਹਨ।

## (੩੨੭) ਰੇਜ਼ਸ਼ ਕਰਕੇ ਦਿਮਾਗ ਦੀ ਕਮਜ਼ੋਰੀ ਦਾ ਇਲਾਜ

ਰਾਤ ਨੂੰ ਦੋ ਤੋਲੇ ਖਸਖਾਸ ਠੰਡੇ ਪਾਨੀ ਵਿਚ ਸੇੜੋ ਸਵੇਰੇ ਉਸਨੂੰ ਘੋਟਕੇ ਪੁਣਕੇ ਪੁਣੀ ਹੋਈ ਸਰਦਾਈ ਅੱਗ ਤੇ ਧਰ ਦਿਓ ਥੋੜੇ ਚਿਰ ਵਿਚ ਉਸਤੇ ਫੁਟ ਤਰ ਆਵਨਗੇ ਓਹ ਫੁਟ ਕੜਛੀ ਨਾਲ ਉਤਾਰ ਲੈਣੇ ਉਨ੍ਹਾਂ ਫੁਟਾਂ ਵਿਚ ਦੋ ਤੋਲੇ ਘਿਉ ਪਾਕੇ ਅੱਗ ਤੇ ਧਰਕੇ ਭੁੰਨ ਲਉ ਜਦ ਲਾਲ ਹੋਜਾਏ ਤਾਂ ਦੋ ਤੋਲੇ ਦੇਸੀ ਮਿਸ਼ਰੀ ਜਾਂ ਖੰਡ ਪੀਹਕੇ ਇਕ ਮਾਸ਼ਾ ਤਬਾਸ਼ੀਰ ਇਕ ਮਾਸ਼ਾ ਇਲਾਚੀਆਂ ਸੁਫੈਦ ਪੰਦਰਾਂ ਗਿਰੀਆਂ ਬਾਦਾਮ ਪੰਜ ਚਾਂਦੀ ਦੇ ਵਰਕ ਮਿਲਾਕੇ ਛਕੋ ਪੰਦਰਾਂ ਦਿਨ ਛਕਣ ਨਾਲ ਦਿਮਾਗ ਚੰਗੀ ਤਾਕਤ ਵਿੱਚ ਹੋ ਜਾਏਗਾ।

## (੩੨੮) ਖਾਂਸੀ ਦਾ ਇਲਾਜ

ਹਰ ਤਰਾਂ ਦੀ ਖਾਂਸੀ ਹਟਾਣ ਲਈ ਆਟਾ ਮੁਲਠੀ ਦਾ, ਗੋਂਦ ਕਿਕਰ ਦੀ, ਮਿਸਰੀ ਦੇਸੀ ਇਕ ੨ ਤੋਲਾ ਨਸ਼ਾਸਤਾ ਛੇ ਮਾਸ਼ੇ, ਸਭ ਚੀਜ਼ਾਂ ਬਰੀਕ ਕਰਕੇ ਮਿਲਾਕੇ ਤਿੰਨ ਤਿੰਨ ਰਤੀ ਪ੍ਰਮਾਣ ਗੋਲੀਆਂ ਬਣਾ ਲਉ ਤੇ ਠੰਡਾ ਜਲ ਮਿਲਾਕੇ ਛਾਵੇਂ ਸੁਕਾ ਰਖੋ ਲੋੜ ਅਨਸਾਰ ਦਿਨ ਰਾਤ ਵਿੱਚ ਤਿੰਨ ਚਾਰ ਵਾਰੀ ਇਕ ੨ ਗੋਲੀ ਮੂੰਹ ਵਿੱਚ ਰਖਕੇ ਰਸਾ ਚੂਸਦੇ ਰਹੋ।

## (३२९) दूध हज़म करन दा इलाज

ਦਾਰਚੀਨੀ ਬਰੀਕ ਪੀਸਕੇ ਦੁਧ ਪੀਣ ਵੇਲੇ ਡੇਢ ਦੋ ਰਤੀਆਂ ਦੇ ਕਰੀਬ ਦੁਧ ਤੇ ਧੂੜਕੇ ਛਕੋ ਦੁਧ ਚੰਗੀ ਤਰਾਂ ਹਜ਼ਮ ਹੋਜਾਵੇਗਾ।

## (੩੩੦) ਲਹੂ ਦੇ ਦਸਤਾਂ ਤੇ ਮਰੋੜਾਂ ਦਾ ਇਲਾਜ

ਇਲਾਚੀ ਦਾਣਾ, ਮਸਤਗੀ ਰੂਮੀ, ਛੜ, ਸੌਂਫ ਰੂਮੀ ਇਕ ੨ ਮਾਸਾ ਦੇਸੀ ਗੁਲਕੰਦ ਚਾਰ ਤੋਲੇ ਵਿਚ ਮਿਲਾਕੇ ਸਵੇਰੇ ਛਕੋ ਮਗਰੋਂ ਦੋ ਛਟਾਂਕ ਸੌਂਫ ਦਾ ਅਰਕ ਪੀ ਲਵੋ ਇਸੇ ਤਰਾਂ ਇਕ ਖੁਰਾਕ ਸ਼ਾਮ ਨੂੰ।

## (੩੩੧) ਮਰੋੜ ਤੇ ਸੰਗ੍ਰਹਿਣੀ ਦਾ ਇਲਾਜ

ਤਬਾਸ਼ੀਰ, ਇਲਾਚੀਆਂ ਸਫੈਦ, ਜ਼ੈਹਰ ਮੋਹਰਾ, ਪਖਾਨ ਭੇਦ, ਜੀਰਾ ਚਿਟਾ, ਅੰਬ ਦੀ ਗਿਟਕ ਦੀ ਗਿਰੀ ਹਰ ਇਕ ਛੇ ੨ ਮਾਸ਼ੇ ਬਿਲ ਗਿਰੀ ਦੋ ਤੋਲੇ ਸਭ ਚੀਜ਼ਾਂ ਅਡ ੨ ਬਾਰੀਕ ਪੀਸਕੇ ਮਿਲਾ ਰਖੋ। ਖੁਰਾਕ ਤਿੰਨ ਮਾਸੇ ਚਾਵਲਾਂ ਦੇ ਧੋਤੇ ਹੋਏ ਮੈਲੇ ਪਾਣੀ ਜਾਂ ਗਊ ਦੇ ਦਹੀਂ ਦੀ ਲਸੀ ਵਿੱਚ ਕਾਲੀ ਮਰਚ ਨਿਮਕ ਮਿਲਾਕੇ ਉਸ ਨਾਲ ਛਕੋ ਇਕ ਪੁੜੀ ਸਵੇਰੇ ਇਕ ਪੁੜੀ ਸ਼ਾਮ ਵੇਲੇ।

## (੩੩੨) ਹਰ ਤਰਾਂ ਦੀ ਪੀੜ ਦਾ ਇਲਾਜ

ਤਿਲਾਂ ਦਾ ਤੇਲ ਦਸ ਤੋਲੇ, ਕਾਫੂਰ ਤਿੰਨ ਮਾਸ਼ੇ, ਅਫੀਮ ਕਚੀ ਇਕ ਮਾਸ਼ਾ ਤਿੰਨੇ ਚੀਜ਼ਾਂ ਮਿਲਾਕੇ ਕੂੰਡੀ ਡੰਡੇ ਜਾਂ ਖਰਲ ਵਿਚ ਚੰਗੀ ਤਰਾਂ ਇਕ ਜਾਨ ਕਰਕੇ ਸ਼ੀਸ਼ੀ ਵਿਚ ਪਾ ਰਖੋ ਜਿਥੇ ਪੀੜ ਹੋਵੇ ਥੋੜਾ ੨ ਲਗਾ ਮਾਲਸ਼ ਕਰਕੇ ਉਪਰ ਕਪੜਾ ਬੰਨ੍ਹ ਦਿਓ ਬੜਾ ਹੀ ਸਿਧ

ਸੁਖਾਲਾ ਇਲਾਜ ਹੈ ।

## (੩੩੩) ਅੱਖਾਂ ਦੀ ਲਾਲੀ ਸੋਜ ਪੀੜ ਦਾ ਇਲਾਜ

ਤਿੰਨ ਮਾਸ਼ੇ ਫਟਕੜੀ ਚਿਟੀ ਦੋ ਛਟਾਂਕ, ਠੰਡੇ ਜਲ ਵਿਚ ਮਿਲਾਕੇ ਅੱਗ ਤੇ ਗਰਮ ਕਰੋ ਦੋ ਤਿੰਨ ਉਬਾਲੇ ਦੇਕੇ ਅੱਗ ਤੋਂ ਉਤਾਰ ਠੰਡਾ ਕਰੋ ਜਦ ਥੋੜਾ ਗਰਮ ਰਹ ਜਾਏ ਤਦ ਰੂੰ ਜਾਂ ਕਪੜੇ ਨਾਲ ਅੱਖ ਤੇ ਟਕੋਰ ਕਰਨ ਨਾਲ ਲਾਲੀ, ਸੋਜ, ਸੜਨ ਪੀੜ ਹਟ ਜਾਏਗੀ।

## (੩੩੪) ਅੱਖਾਂ ਦਾ ਹੋਰ ਇਲਾਜ

ਰਸੌਂਤ, ਗੇਰੀ, ਆਮਲੇ ਸੁਕੇ ਹੋਏ, ਇੰਬਲੀ ਦੇ ਪੱਤ੍ਰ ਸਬਜ਼ ਤਿੰਨ ੨ ਮਾਸੇ, ਅਫੀਮ ਇਕ ਮਾਸ਼ਾ, ਸਭ ਚੀਜ਼ਾਂ ਬਾਰੀਕ ਕਰਕੇ ਠੰਢੇ ਜਲ ਵਿੱਚ ਲੋੜ ਅਨਸਾਰ ਘਿਸਕੇ ਲੇਪ ਕਰੋ ਹਰ ਤਰਾਂ ਦੀਆਂ ਦੁਖਦੀਆਂ ਅੱਖਾਂ ਵਾਸਤੇ ਬੜਾ ਹੀ ਸਿੱਧ ਯੋਗ ਹੈ ਲਾਲੀ ਮਾਮੂਲੀ ਪੈਹਲੀ ਵਾਰ ਹੀ ਹਟ ਜਾਂਦੀ ਹੈ।

## (੩੩੫) ਪਿਤ ਦਾ ਇਲਾਜ

ਜ਼ੈਹਰ ਮੋਹਰਾ, ਚੁਲੇ ਦੀ ਭਠੋਰ (ਸੜੀ ਹੋਈ ਮਿਟੀ) ਅਰਕ ਗੁਲਾਬ ਜਾਂ ਠੰਡੇ ਜਲ ਵਿਚ ਘਿਸਕੇ ਦੋ ਰਤੀਆਂ ਕਾਫੂਰ ਮਿਲਾਕੇ ਪਿੰਡੇ ਤੇ ਮਲਕੇ ਦੋ ਤਿੰਨ ਘੰਟੇ ਬਾਦ ਠੰਡੇ ਜਲ ਨਾਲ ਅਸ਼ਨਾਨ ਕਰ ਲਉ ਬੜਾ ਹੀ ਚੰਗਾ ਉਪਾਵ ਹੈ।

## (੩੩੬) ਮੱਛਰ ਨੂੰ ਦੂਰ ਕਰਨ ਦਾ ਇਲਾਜ

ਮੱਛਰ ਦੂਰ ਕਰਨ ਲਈ ਘੋੜੇ ਦੀ ਪੂੰਛ ਦੇ ਵਾਲ

ਦਰਵਾਜੇ ਅਗੇ ਬੰਨਣ ਤੇ ਮਛਰ ਦੂਰ ਹੋਜਾਂਦਾ ਹੈ।

## (੩੩੭) ਕਿਲਾਂ ਦੀ ਦਵਾਈ

ਹਲਦੀ ਦੀ ਗੰਢੀ ਦਹੀਂ ਦੇ ਪਾਣੀ ਵਿਚ ਘਿਸਣ ਕਰਕੇ ਲੇਪ ਕਰਨ ਤੇ ਚੇਹਰੇ ਤੋਂ ਕਿੱਲ ਹਟ ਜਾਂਦੇ ਹਨ।

## (੩੩੮) ਲਕਵੇ ਦਾ ਇਲਾਜ

ਵਰਚ ਗੰਢੀ ਦੋ ਤੋਲੇ ਬਰੀਕ ਪੀਸਕੇ 'ਸ਼ੈਹਦ ਸਤ ਤੋਲੇ ਵਿਚ ਮਿਲਾਕੇ ਮਾਜੂਨ ਦੀ ਤਰਾਂ ਕਰ ਲਵੋ। ਚਾਰ ੨ ਮਾਸੇ ਰੋਜ ਤਿੰਨ ਵਾਰੀ ਚਟਾਉ ਛੇਤੀ ਆਰਾਮ ਹੋ ਜਾਏਗਾ। ਦਵਾਈ ਯਾਦਾਸ਼ਤ ਵਧਾਨ ਵਾਸਤੇ ਅਤੀ ਸਿਧ ਹੈ ਸਵੇਰ ਵੇਲੇ ਖਾਓ ਚਾਰ ਮਾਸ਼ੇ।

## (੩੩੯) ਮੌਸਮੀ ਤਪ ਦਾ ਇਲਾਜ

ਚਿੱਟੀਆਂ ਗੋਲ ਮਿਰਚਾਂ ਨਿੰਮ ਦੇ ਪੱਤ੍ਰਾਂ ਦੇ ਰਸ ਵਿਚ ਤਿੰਨ ਦਿਨ ਭਿਗੋ ਰਖਣੀਆਂ ਮਗਰੋਂ ਰਸ ਕਢਕੇ ਛਾਵੇਂ ਸੁਕਾ ਰਖੋ,ਇਕ ਮਿਰਚ ਸਵੇਰੇ ਠੰਡੇ ਜਲ ਨਾਲ ਰੋਜ਼ ਛਕ ਲਓ ਮੌਸਮੀ ਤਪ ਤੇ ਹੋਰ ਹਰ ਇਕ ਕਿਸਮ ਦੇ ਵਬਾਈ ਤੇ ਰੋਗਾਂ ਤੋਂ ਆਰਾਮ ਰਹੇਗਾ, ਜੇ ਤਪ ਹੁੰਦਾ ਹੋਵੇ ਤਾਂ ਇਕ ਸਵੇਰੇ ਇਕ ਸ਼ਾਮ ਨੂੰ, ਦੋ ਤਪ ਜ਼ੋਰ ਦਾ ਹੋਣ ਵੇਲੇ ਤੋਂ ਪੈਹਲੋਂ ਸੌਂਫ ਦੇ ਅਰਕ ਜਾਂ ਠੰਡੇ ਜਲ ਨਾਲ ਛਕੋ।

## (੩੪੦) ਪੇਟ ਦਰਦ, ਬਦਹਜ਼ਮੀ, ਅਜੀਰਨ, ਸੂਲ ਦਾ ਇਲਾਜ

ਇਕ ਤੋਲਾ ਚਿਟੀਆਂ ਗੋਲ ਮਿਰਚਾਂ, ਤਿੰਨ ਮਾਸ਼ੇ ਗੰਧਕ ਦੇ ਤੇਜ਼ਾਬ ਵਿਚ ਭੇਰਕੇ ਛਾਵੇਂ ਸੁਕਾ ਰਖੋ, ਪੇਟ ਦੀ

ਸਾਰੀਆਂ ਬੀਮਾਰੀਆਂ ਲਈ ਗੁਣਕਾਰ ਹੈ ਇਕ ਤੋਂ ਚਾਰ ਤਕ ਠੰਡੇ ਜਾਂ ਗਰਮ ਜਲ ਨਾਲ ਦਿਓ ਆਰਾਮ ਹੋ ਜਾਏਗਾ। ਲਿਫ ਲਈ ਦੋ ਮਿਰਚਾਂ ਰੋਜ਼ ਗੋੜੀ ਲਸੀ ਨਾਲ ਪੰਦਰਾਂ ਵੀਹ ਦਿਨ ਛਕੋ ਹੈਜੇ ਲਈ ਗੁਣਕਾਰ ਹਨ ਸੌਂਫ ਦੇ ਅਰਕ ਨਾਲ ਵਰਤੋ।

## (੩੪੧) ਝਿਮਨੀਆਂ ਦੇ ਡਿਗਣ ਦਾ ਇਲਾਜ

ਕਬੂਤਰ ਦੀ ਵਿਠ ਸੁਕਾਕੇ ਪੀਸਕੇ ਸ਼ੈਹਦ ਵਿੱਚ ਮਿਲਾਕੇ ਲੇਪ ਕਰੋ। ਝਿੰਮਣੀਆਂ ਦਾ ਡਿਗਣਾ ਬੰਦਹੋਜਾਏਗਾ

## (੩੪੨) ਮੋਤੀਆ ਬਿੰਦ ਦੇ ਸ਼ੁਰੂ ਦਾ ਇਲਾਜ

ਨਿਰਮਲੀ ਦਾ ਬੀਜ ਸ਼ੈਹਦ ਵਿੱਚ ਘਿਸਕੇ ਨੇਤ੍ਰਾਂ ਵਿਚ ਪਾਵਣ ਤੇ ਮੋਤੀਆ ਬਿੰਦ ਸ਼ੁਰੂ ਹੋਣ ਵਾਲਾ ਆਰਾਮ ਹੋ ਜਾਂਦਾ ਹੈ।

## (੩੪੩) ਅੰਧਰਾਤੇ ਦਾ ਇਲਾਜ

ਗੰਡੇ ਦੇ ਪਾਣੀ ਵਿੱਚ ਸਲਾਈ ਸੇੜਕੇ ਉਸਨੂੰ ਜਿਸਤ ਮਾਰਿਆ ਹੋਯਾ ਲਗਾਕੇ ਨੇਤ੍ਰਾਂ ਵਿੱਚ ਇਕ ਵਾਰੀ ਰੋਜ਼ ਸ਼ਾਮ ਨੂੰ ਪਾਓ ਅੰਧਰਾਤਾ ਹਟ ਜਾਏਗਾ।

## (੩੪੪) ਅਖਰ ਨਾ ਦਿਸਣੇ

ਤੂਤੀਆਂ ਅਰ ਨਸ਼ਾਦਰ ਬ੍ਰਾਬਰ ਤੋਲਕੇ ਪਾਣੀ ਵਿਚ ਘੋਲ ਦਿਓ ਜਦ ਉਸ ਨਾਲ ਲਿਖੋਗੇ ਤਾਂ ਕਾਗਜ਼ ਤੇ ਕੁਝ ਲਿਖਿਆ ਨਹੀਂ ਦਿਸੇਗਾ ਪਰ ਜਦ ਗਰਮ ਕਰੋਗੇ ਦਿਖਾਈ ਦੇਣ ਲਗ ਜਾਣਗੇ। ਪਿਆਜ਼ ਦਾ ਰਸ ਅਰ ਕਚਾ ਦੁਧ ਪਾਣ ਨਾਲ ਵੀ ਏਹ ਦਵਾਈ ਤਿਆਰ ਹੋਜਾਂਦੀ ਹੈ।

## (੩੪੫) ਅੱਖਰ ਨਾ ਦਿਸਣ ਦੀ ਹੋਰ ਤਰਕੀਬ

ਚਾਵਲਾਂ ਦੇ ਭਤ ਦੀ ਪਿਛ ਅਰ ਸਾਗੂਦਾਨਾ ਜਾਂ ਅਰਾਰੋਟ ਦੀ ਪਿਛ ਨਾਲ ਲਿਖਣ ਕਰਕੇ ਭੀ ਅਖਰ ਨਹੀਂ ਦਿਸਦੇ,ਡਾਕਟਰਾਂ ਕੋਲੋਂ ਜੇਹੜਾ ਟਿੰਕਚਰਆਓਡੀਨ ਮਿਲਦਾ ਹੈ ਉਸਦਾ ਪਾਨੀ ਲਾਣ ਤੇ ਅਖਰ ਪੀਲੇ ਪੈ ਜਾਂਦੇ ਹਨ।

## (੩੪੬) ਮਹਾਮਾਰੀ ਪਲੇਗ ਨਾਸ਼ਨੀ ਗੋਲੀ

ਕੇਸਰ, ਜਾਵਤਰੀ, ਨਿਰਬਸੀ, ਸਵਰਨ ਬੀਜ, ਮਿਠਾ ਤੇਲੀਆ,ਸ਼ਿੰਗਰਫ, ਸਿੰਬਲ ਖਾਰ, ਕੁਚਲੇ ਸੁਧ, ਸਭ ਬਰੀਕ ਪੀਸਕੇ ਅੱਕ ਦੇ ਦੁਧ ਸਾਥ ਖਰਲ ਕਰਕੇ ਮਾਸ਼ ਪਰਮਾਣ ਗੋਲੀਆਂ ਬਣਾਓ ਤੇ ਇਕ ਗੋਲੀ ਤੋਂ ਚਾਰ ਤਕ ਘਿਓ ਜਾਂ ਬਦਾਮ ਰੋਗਨ ਵਿਚ ਖਾਓ।

## (੩੪੭) ਵੀਰਯ ਸੰਬੰਧੀ ਇਲਾਜ

ਅੱਧ ਸੇਰ ਪਕੀ ਖਸ਼ਖਾਸ਼ ਚਿਟੀ ਰਾਤ ਠੰਡੇ ਜਲ ਵਿਚ ਭਿਗੋ ਰਖਣੀ। ਸਵੇਰੇ ਉਸਨੂੰ ਘੋਟਕੇ ਸਰਦਾਈ ਦੀ ਤਰਾਂ ਕਪੜੇ ਨਾਲ ਪੁਣਕੇ ਬਰਤਨ ਵਿੱਚ ਅੱਗ ਤੇ ਧਰ ਦਿਓ ਕੁਝ ਉਬਾਲੇ ਆਵਣ ਮਗਰੋਂ ਉਸ ਤੇ ਫੁਟ ਤਰ ਆਵਨਗੇ। ਉਹ ਫੁਟ ਕੜਛੀ ਆਦਕ ਨਾਲ ਲਾਹ ਲਵੋ ਹੇਠਲਾ ਪਾਨੀ ਡੋਲ੍ਹ ਦਿਓ ਉਨਾਂ ਫੁਟਾਂ ਨੂੰ ਤਿੰਨ ਛਟਾਂਕ ਚੰਗੇ ਘਿਉ ਵਿਚ ਪਾਕੇ ਮਠੀ ਅੱਗ ਤੇ ਭੁੰਨ ਲਵੋ ਜਿਸ ਵਕਤ ਅੱਧਾ ਭੁਜ ਜਾਵੇ ਤਦ ਵਿਚ ਹੀ ਅੱਧ ਸੇਰ ਦੁਧ ਦਾ ਖੋਇਆ ਪਾਕੇ ਭੁੰਨੋ ਜਦ ਚੰਗਾ ਲਾਲ ਹੋ ਜਾਏ ਤਦ ਅੱਗ ਤੋਂ ਉਤਾਰ ਲਵੋ, ਗਿਰੀਆਂ ਬਦਾਮ ਪਾ ਪਕੀਆਂ ਚਿਟੀਆਂ ਕਰਕੇ, ਇਲਾਚੀ ਦਾਨਾ ਦੋ ਛਟਾਂਕ, ਗੋਂਦ ਛਿੰਬਰਾ ਇਕ

ਛਟਾਂਕ ਘਿਉ ਵਿੱਚ ਤਲਕੇ, ਸਤਾਵਰ ਫਲੀਆਂ, ਮੂਸਲੀ ਚਿਟੀ, ਬਾਹਮਨ ਚਿਟਾ, ਸਾਲਬ ਮਿਸਰੀ, ਆਮਲੇ ਸੁਕੇ, ਮਨਕਾ ਬੀਜ ਨਿਕਾਲਕੇ, ਮਗਜ ਖਰਬੂਜੇ, ਹਰ ਇਕ ਚਾਰ ੨ ਤੋਲੇ, ਤਬਾਸ਼ੀਰ ਮੋਟੀ ਨੀਲੀ, ਪੋਸਤ ਖਸ਼ਖਾਸ਼ ਦਾ ਦੋ ੨ ਤੋਲੇ, ਵਰਕ ਚਾਂਦੀ ਇਕ ਦਫਤਰੀ, ਵਰਕ ਸੋਨੇ ਦੇ ਨਗ ਚਾਲੀ ਸਭ ਚੀਜ਼ਾਂ ਅਡ ੨ ਬਰੀਕ ਪੀਸਕੇ ਮਿਲਾਕੇ ਮਾਵਿਆਂ ਵਿੱਚ ਮਿਲਾ ਦਿਓ। ਦੋ ਸੇਰ ਦੇਸੀ ਖੰਡ ਜਾਂ ਮਿਸ਼ਰੀ ਦੀ ਚਾਸ ਕਰਕੇ ਉਸ ਵਿੱਚ ਸਾਰੀਆਂ ਦਵਾਈਆਂ ਵਾਲਾ ਮਾਵਾ ਮਿਲਾਕੇ ਮਾਜੂਨ ਤਿਆਰ ਕਰ ਲਉ । ਖੁਰਾਕ ਦੋ ਤੋਲੇ ਸਵੇਰੇ, ਦੋ ਤੋਲੇ ਰਾਤ ਨੂੰ ਇਸਦੇ ਛਕਣ ਨਾਲ ਸਭ ਅੰਗਾਂ ਦੀ ਤਾਕਤ ਹੁੰਦੀ ਹੈ ਵੀਰਯ ਸੰਬੰਧੀ ਸਾਰੇ ਰੋਗ ਹਟ ਜਾਂਦੇ ਹਨ, ਦਿਮਾਗਨੂੰ ਤਾਕਤ ਪੜ੍ਹਨਲਿਖਨ ਵਾਲਿਆਂ ਵਾਸਤੇ ਅੰਮ੍ਰਿਤ ਦੇ ਸਮਾਨ ਹੈ। ਸਿਰ ਦੀ ਕਮਜੋਰੀ ਨੇਤ੍ਰਾਂ ਦਾ ਵਿਗਾੜ ਸਿਰ ਦਰਦ ਹਟੌਣ ਵਾਸਤੇ ਅਚਰਜ ਅਸਰ ਵਾਲੀ ਚੀਜ਼ ਹੈ।

## (੩੪੮) ਮੂੰਹ ਪਕ ਜਾਨਾ ਜਾਂ ਛਾਲਿਆਂ ਦਾ ਇਲਾਜ

ਇਕ ਛਟਾਂਕ ਕਿਕਰ (ਬੰਬੂਲ) ਦੀ ਛਿਲ ਅਧੀ ਗੜਵੀ ਜਲ ਵਿੱਚ ਉਬਾਲਕੇ ਪੁਣਕੇ ਵਿੱਚ ਪੰਜ ਮਾਸ਼ੇ ਫਟਕੜੀ ਚਿਟੀ ਮਿਲਾਕੇ ਠੰਡਾ ਕਰਕੇ ਇਸ ਦੇ ਗਰਾਰੇ ਕਰਨੇ ਦੋ ਵਾਰੀ ਦਿਨ ਵਿਚ ਤਿੰਨ ਦਿਨ ਵਿਚ ਆਰਾਮ ਹੋ ਜਾਏਗਾ ।

## (੩੪੯) ਵਾਰੀ ਦੇ ਤਪ ਦਾ ਇਲਾਜ

ਫਟਕੜੀ ਭੁੰਨੀ ਹੋਈ ਛੇ ਰਤੀ ਪਤਾਸੇ ਵਿੱਚ ਪ
ਜਵਾਨ ਆਦਮੀ ਨੂੰ ਵਾਰੀ ਤੋਂ ਦੋ ਘੰਟੇ ਪੈਹਲਾਂ ਗਰਮ
ਤਾਜ਼ੇ ਪਾਨੀ ਨਾਲ ਖਲਾਓ ਵਾਰੀ ਰੁਕ ਜਾਏ
ਪਰ ਏਹ ਯਾਦ ਰਖਨਾ ਕੇ ਏਹ ਦਵਾ
ਹਾਮਲਾ ਔਰਤ ਤੇ ਨਹੀਂ ਵਰਤਣੀ, ਖੁਰਾਕ ਉਮਰ
ਲਿਹਾਜ ਦੇਣੀ ਹੋਰ ਹਰ ਇਕ ਤਪ ਲਈ ਗੁਣਕਾਰ ਹੈ
ਖੁਰਾਕ ਮਮੂਲੀ।

## (੩੫੦) ਤਿੱਲੀ (ਲਿੱਫ) ਦਾ ਇਲਾਜ

ਨਕਛਿਕਨੀ ਬੂਟੀ ਛਾਂਵੇ ਸੁਕਾ ਕੇ ਬ੍ਰੀਕ ਪੀਸ
ਚਾਰ ਰਤੀ ਦੇ ਕਰੀਬ ਦੋ ਤੋਲੇ ਮਖਣ ਜਾਂ ਮਲਾਈ ਵਿ
ਲਪੇਟ ਕੇ ਖਾਓ ਇਸ ਨਾਲ ਪਖਾਨਾ ਸੁਰਖ ਰੰਗ ਦਾ ਆਵੇਗ
ਕੋਈ ਡਰ ਨਹੀਂ ਇਕ ਹਫਤੇ ਵਿਚ ਹੀ ਬਹੁਤ ਸਾਰਾ ਆਰਾ
ਹੋ ਜਾਏਗਾ।

## (੩੫੧) ਪੜਵਾਲਾਂ ਦਾ ਇਲਾਜ

ਪੈਹਲਾ ਅੱਖਾਂ ਵਿਚੋਂ ਪੜਵਾਲ ਕਢਵਾ ਕੇ ਫੇ
ਨਸ਼ਾਦਰ ਦੀ ਬਤੀ ਅਖ ਵਿਚ ਚੰਗੀਤਰਾਂ ਸਰਮਚੂ ਦੀ ਤਰਹ
ਫੇਰੋ ਸਤ ਦਿਨ ਕਰਨ ਨਾਲ ਆਰਾਮ ਹੋ ਜਾਵੇਗਾ।

## (੩੫੨) ਹੈਜਾ ਅਜੀਰਨ ਦਾ ਇਲਾਜ

ਆਮਲੇ ਸਾਰ ਗੰਧਕ, ਜੀਰਾ ਸਫੈਦ, ਮਘਾਂ, ਲਸਨ
ਮਿਰਚਾਂ ਕਾਲੀਆਂ, ਸੁੰਡ, ਹਿੰਗ ਕਪੂਰੀ, ਨਿਮਕ ਦੇਸੀ ਸ
ਚੀਜ਼ਾਂ ਹਮ ਵਜ਼ਨ ਲੈਕੇ ਬਰੀਕ ਪੀਸ ਕੇ ਨਿੰਬੂ ਦੇ ਰਸ ਵਿ

ਰ ਪਹਰ ਖਰਲ ਕਰਕੇ ਰਤੀ ੨ ਪ੍ਰਮਾਨ ਗੋਲੀਆਂ ਬਣਾ
ਤੋ, ਪੂਰੀ ਖੁਰਾਕ ਦੋ ਗੋਲੀਆਂ ਗਰਮ ਜਲ ਜਾਂ ਸੌਂਫ ਦੇ
ਰਕ ਨਾਲ ਬਾਲਕਾਂ ਨੂੰ ਇਕ ਗੋਲੀ ਸਭ ਤਰਾਂ ਦੀ ਪੇਟ
ਦ, ਬਦਹਜ਼ਮੀ, ਅਪਚੀ, ਮੰਦਅਗਨੀ, ਭੁਸ ਡਕਾਰ,
ਾਕ ਦੀ ਖਾਹਿਸ਼ ਨਾ ਹੋਣੀ ਸਭ ਬੀਮਾਰੀਆਂ ਲਈ ਗੁਨ-
ਰ ਹੈ, ਹੈਜ਼ੇ ਵਾਸਤੇ ਦੋ ੨ ਘੰਟੇ ਮਗਰੋ ਦੋ ੨ ਗੋਲੀਆਂ
। ।

## (੩੫੩) ਤਪ ਤੇਈਏ ਦਾ ਇਲਾਜ

ਕੁਨੀਨ ਵੀਹ ਗ੍ਰੇਣ, ਫਨੈਸਟੀਨ ਚਾਰ ਗ੍ਰੇਨ, ਦੋਨੋ
ਲਾ ਕੇ ਵਾਰੀ ਤੋਂ ਇਕ ਘੰਟਾ ਪੈਹਲੋਂ ਤਾਜੇ ਜਲ ਨਾਲ
ਲਉ, ਖੁਰਾਕ ਦੁਧ ਚਾਵਲ ।

## (੩੫੪) ਅਧੇ ਸਿਰ ਦੇ ਦਰਦ ਦਾ ਇਲਾਜ

ਜੋ ਦਰਦ ਸੂਰਜ ਚੜ੍ਹਦੇ ਸ਼ੁਰੂ ਹੋਵੇ ਤੇ ਸੂਰਜ ਲੈਂਹਦੇ
ਜਾਏ, ਫਸੈਨਟੀਨ ਛੇ ਗ੍ਰੇਨ, ਕੁਨੀਨ ਪੰਜ ਗ੍ਰੇਨ
ਂ ਮਿਲਾ ਕੇ ਦੌਰੇ ਤੋਂ ਇਕ ਘੰਟਾ ਪੈਹਲਾਂ ਠੰਡੇ ਜਲ
ਲ ਖਲਾਓ, ਦਰਦ ਰੁਕ ਜਾਏਗਾ ।

## (੩੫੫) ਪਾਰੇ ਦਾ ਬਿਗਾੜ

ਸਲਫੇਟ ਆਫ਼ ਆਇਰਨ ਅਠ ਗ੍ਰੇਨ, ਐਟੀਪਾਈ-
ਨ ਤਿੰਨ ਗ੍ਰੇਨ ਦੋਨੋ ਮਿਲਾ ਕੇ ਗਰਮ ਜਲ ਨਾਲ ਦੇ ਦੇਓ
ਨ ਦਿਨ ਇਸ ਤਰਾਂ ਕਰਨ ਨਾਲ ਕਚੇ ਪਾਰੇ ਦੀ ਜ਼ੈਹਰ ਜੋ
ਸਮ ਵਿਚ ਫੈਲੀ ਹੋਈ ਹੋਵੇ ਆਰਾਮ ਹੋ ਜਾਏਗਾ ।

## (੩੫੬) ਬਵਾਸੀਰ ਦਾ ਇਲਾਜ

ਖੂਨੀ ਹੋਵੇ ਚਾਹੇ ਬਾਦੀ ਇਕ ਮਾਸ਼ਾ ਕਲਮੀ ਸ਼ੋਰ
ਬਰੀਕ ਪੀਸ ਕੇ ਹਰ ਰੋਜ ਸਵੇਰੇ ਅੰਮ੍ਰਤ ਵੇਲੇ ਬਕਰੀ
ਤਾਜ਼ੇ ਦੁਧ ਵਿਚ ਦੇਸੀ ਖੰਡ ਮਿਲਾਕੇ ਉਸ ਨਾਲ ਫਕ ਲਿਅ
ਕਰੋ ਇਕੀ ਦਿਨ ਇਸ ਤਰਾਂ ਕਰਨ ਤੇ ਆਰਾਮ ਹੋ ਜਾਏਗਾ
ਖੁਰਾਕ ਮਾਮੂਲੀ ਤੇਲ ਖਟਾਈ ਤੋਂ ਪ੍ਰਹੇਜ਼ ।

## (੩੫੭) ਬਵਾਸੀਰ ਦਾ ਹੋਰ ਇਲਾਜ

ਕਿਕਰ (ਬੰਬੂਲ)ਦੀਆਂ ਕੂਲੀਆਂ ੨ ਫਲੀਆਂ ਜਿਨ
ਵਿਚ ਅਜੇ ਬੀ ਨਾ ਪਿਆਹੋਵੇ ਛਾਵੇਂ ਸੁਕਾਕੇ ਬਰੀਕ ਪੀਸ
ਕਪੜ ਛਾਣ ਕਰਕੇ ਤਿੰਨ ਮਾਸ਼ੇ, ਰੋਜ਼ ਸਵੇਰੇ ਤੜਕੇ ਬਕਰ
ਦੇ ਦੁਧ ਯਾ ਬੇਹੇ ਜਲ ਨਾਲ ਇਕੀ ਦਿਨ ਫਕਣ ਤੋਂ ਆਰਾ
ਹੋ ਜਾਏਗਾ ।

## (੩੫੮) ਸਪ ਦੇ ਜ਼ੈਹਰ ਦਾ ਇਲਾਜ

ਇਕ ਫਕੀਰੀ ਨੁਸਖਾ ਹੈ ਕੇ ਜਿਸ ਆਦਮੀ ਨੂੰ ਸ
ਕਟੇ ਜੇ ਓਹ ਸਪ ਕਾਲਾ ਹੈ ਤਦ ਜਮਾਲ ਗੋਟੇ ਦੇ ਦਾ
ਦੀਆਂ ਅਠ ਗਿਰੀਆਂ ਜੇ ਸਪ ਭੂਰਾ ਹੋਵੇ ਜਾ ਸਫੈਦ ਹੋਵੇ ਤ
ਪੰਜ ਗਿਰੀਆਂ ਸਾਬਤ ਨਿਗਲ ਜਾਓ, ਉਸੇ ਵੇਲੇ ਆਰਾਮ
ਜਾਏਗਾ। ਜੇ ਬੇਹੋਸ਼ੀ ਹੋਵੇ ਤਦ ਥੋੜਾ "ਕੁਚਲਾ" ਪਾਨੀ ਵਿ
ਘਿਸ ਕੇ ਗਲੇ ਵਿਚ ਪੰਜ ਸਤ ਬੂੰਦਾਂ ਟਪਕਾ ਦੇਉ ਹੋਸ਼
ਜਾਏਗੀ ਕੁਚਲਾ ਸਿਰਕੇ ਜਾਂ ਗੋਮੂਤਰ ਵਿਚ ਘਿਸ ਕੇ ਗਰ
ਕਰਕੇ ਡੰਗ ਤੇ ਲੇਪ ਕਰਨਾ ਤੇ ਸਤ ਦਿਨ ਸਪ ਨੂੰ ਜੇ ਫੜ
ਮਾਰ ਦਿਤਾ ਹੋਵੇ ਨਾ ਦਬਨਾ ਨਾਂ ਸਾੜਨਾ ਬੀਮਾਰ ਨੂੰ ਘਿ
ਪਿਲਾਂਦੇ ਰੈਹਣਾ ਉਲਟੀਆਂ ਆਵਣ ਦਾ ਕੁਝ ਡਰ ਨ

ਕਿਸੇ ਗਰਭ ਵਾਲੀ ਜਾਂ ਪਰਸੂਤ ਇਸਤ੍ਰੀ ਵਾਲੀ ਨੂੰ ਜਮਾਲ਼ ਗੋਟਾ ਨਹੀਂ ਦੇਣਾ।

## (੩੫੯) ਗਲੇ ਦੇ ਬੈਠ ਜਾਣ ਦਾ ਇਲਾਜ

ਇਕ ਡਾਕਟਰ ਜੀ ਅਪਨਾ ਤਜਰਬਾ ਦਸਦੇ ਹਨ ਕੇ ਕਿਸੇ ਰਾਗੀ ਜਾਂ ਉਚੇ ਬੋਲਣ ਵਾਲੇ ਦਾ ਗਲਾ ਬੈਠਾ ਹੋਇਆ ਹੋਵੇ ਤਦ ਚਿਟਾ ਸੁਹਾਗਾ ਅਗ ਤੇ ਖਿਲ ਕਰਕੇ ਉਹ ਮੂੰਹ ਵਿਚ ਰਖਕੇ ਰਸਾ ਚੂਸੋ ਤੇ ਬਾਹਰ ਸੁਟਣ ਤੇ ਗਲਾ ਸਾਫ ਹੋ ਜਾਏਗਾ ਸੁਹਾਗੇ ਦਾ ਮਿਕਦਾਰ ਮਾਸ਼ੇ ਦੇ ਕਰੀਬ ਦੋ ਵਾਰੀ ਰੋਜ਼ ਹੋਵੇ।

## (੩੬੦) ਦਰਦ ਖਾਰਸ਼ ਦਾ ਇਲ਼ਾਜ

ਪਾਰਾ, ਗੰਧਕ ਆਮਲੇ ਸਾਰ, ਗੁਗਲ, ਨਸ਼ਾਦਰ ਸਭ ਚੀਜ਼ਾਂ ਇਕ ਵਜਨ ਲਓ ਪੈਹਲੇ ਪਾਰੇ ਤੇ ਗੰਧਕ ਨੂੰ ਬਰੀਕ ਪੀਸੋ ਫੇਰ ਦੋਨੋਂ ਚੀਜਾਂ ਬਰੀਕ ਪੀਸ ਕੇ ਸਭ ਚੀਜਾਂ ਮਿਲਾ ਕੇ ਕਾਗਜ਼ੀ ਨਿੰਬੂ ਦੇ ਰਸ ਵਿਚ ਚਾਰ ਦਿਨ ਖਰਲ ਕਰਕੇ ਗੋਲ਼ੀਆਂ ਬਣਾ ਲਉ ਲੋੜ ਅਨੁਸਾਰ ਗੋਲੀ ਦਹੀਂ ਦੀ ਲਸੀ ਵਿਚ ਘਿਸਕੇ ਇਕ ਵਾਰੀ ਰੋਜ਼ ਬੇਨਾਗਾ ਲਗਾਓ ਏਸੇ ਤਰਾਂ ਵੀਹ ਦਿਨ ਲਗਾਵਨ ਤੇ ਆਰਾਮ ਹੋ ਜਾਏਗਾ।

## (੩੬੧) ਧੱਦਰ ਖਾਰਸ਼ ਦਾ ਹੋਰ ਇਲਾਜ

ਛਿੱਛਰੇ ਦੇ ਖਗੇ ਬਰੀਕ ਪੀਸਕੇ ਕਪੜ ਛਾਨ ਕਰਕੇ ਨਿੰਬੂ ਦੇ ਰਸੇ ਵਿਚ ਮਿਲਾਕੇ ਬੇਨਾਗਾ ਵੀਹ ਦਿਨ ਲਗਾਵਨ ਤੇ ਧੱਦਰ ਖਾਰਸ਼ ਦਾ ਆਰਾਮ ਹੋ ਜਾਵੇਗਾ।

## (੩੬੨) ਨੈਨਰੁਜ ਹਰ ਲੇਪ

ਗਰਮੀਆਂ ਦੇ ਮੌਸਮ ਵਿਚ ਬਹੁਤਿਆਂ ਦੀਆਂ ਅੱਖਾਂ ਕਈ ਤਰਾਂ ਦੁਖਨ ਲਗ ਜਾਂਦੀਆਂ ਹਨ ਅੱਖਾਂ ਦੇ ਦੁਖਨ ਲਈ ਤੇ ਖਾਰਸ਼ ਵਗੈਰਾ ਦੇ ਹਟਾਨ ਵਾਸਤੇ ਹਲਦ ਦੀ ਗੰਢੀ, ਛਿਲ ਹਰੜ, ਰਸੌਂਤ, ਗੇਰੀ ਮਿੱਟੀ, ਹਰ ਇਕ ੬,੬ ਮਾਸ਼ੇ, ਕੇਸਰ ਚੰਗਾ, ਅਫੀਮ ਕੱਚੀ, ਕਚੂਰ ਦੋ ਦੋ ਰਤੀਆਂ ਸਭ ਚੀਜ਼ਾਂ ਝੀਕ ਪੀਸਕੇ ਮਿਲਾਕੇ ਪੋਸਤ ਦੇ ਪਾਣੀ ਵਿਚ ਖਰਲ ਕਰਕੇ ਗੋਲੀਆਂ ਬਨਾ ਰਖੋ ਲੋੜ ਅਨੁਸਾਰ ਗੋਲੀ ਠੰਡੇ ਜਲ ਵਿਚ ਘਿਸਕੇ ਨੇਤਰਾਂ ਤੇ ਲੇਪ ਕਰੋ ਆਰਾਮ ਹੋ ਜਾਇਗਾ।

## (੩੬੩) ਕਰਨ ਰੋਗ ਹਰ ਤੇਲ

ਬਾਦਾਮ ਰੋਗਨ, ਰੁਪੇ ਦਾ ਜਲ, ਨਿੰਮ ਦੇ ਪਤਰਾਂ ਦਾ ਜਲ, ਹਰ ਇਕ ਤੋਲਾ ਤੋਲਾ ਸਿਰਕਾ ਚੰਗਾ ਦੋ ਤੋਲੇ ਸਭ ਚੀਜ਼ਾਂ ਮਿਲਾਕੇ ਕਿਸੇ ਬਰਤਨ ਵਿਚ ਪਾਕੇ ਅੱਗ ਤੇ ਧਰ ਦਿਓ ਜਦ ਜਲ ਸੁਕ ਜਾਏ ਤੇਲ ਠੰਡਾ ਕਰਕੇ ਪੁਨ ਰਖੋ ਇਸ ਤੇਲ ਦੇ ਇਕ ਜਾਂ ਦੋ ਵਾਰੀ ਰੋਜ਼ ਦੋ ਦੋ ਤਿੰਨ ਤਿੰਨ ਬੂੰਦਾਂ, ਕੰਨ ਵਿਚ ਪਾਵਨ ਤੇ ਬਹਰਾਪਨ, ਦਰਦ, ਪੀਪ ਦਾ ਵਗਨਾਂ ਸਾਂ ਸਾਂ ਆਦਕ ਸਾਰੇ ਰੋਗ ਹਟ ਜਾਂਦੇ ਹਨ ਜੇ ਦਰਦ ਬਹੁਤ ਹੋਵੇ ਤਾਂ ਗਰਮ ਕਰਕੇ ਪਾਓ।

## (੩੬੪) ਅਠੂੰਹੇ ਦਾ ਇਲਾਜ

ਜਿਸ ਜਗ੍ਹਾ ਅਠੂੰਹਾਂ ਲੜੇ ਉਸ ਡੰਗ ਵਾਲੀ ਜਗ੍ਹਾ ਤੇ ਮੋਮ ਦਾ ਧੂਆਂ ਦੇ ਦੇਵੋ ਅਤੇ ਰੋਗੀ ਨੂੰ ਮੂਲੀ ਦੇ ਪੱਤਰ ਖੁਲਾ ਦੇਵੋ ਜਿਤਨੀ ਤਬੀਅਤ ਚਾਹੇ ਉਸ ਵੇਲੇ ਆਰਾਮ ਆ

ਜਾਵੇਗਾ । ਪੱਤ੍ਰ ਨਾ ਮਿਲਣ ਤਾਂ ਧੂਨੀ ਦੇ ਦੇਵੋ ।

## (੩੬੫) ਮਿਰਗੀ ਨਾਸ਼ਕ ਨਾਸ

ਊਦਸਲੀਬ ਇਕ ਛੋਟੀ ਤੋਰੀ ਦੀ ਸ਼ਕਲ ਦਾ ਫਲ ਡੋਡਾ ਜੈਸਾ ਹੁੰਦਾ ਹੈ ਆਮ ਅਤਾਰਾਂ ਦੀ ਦੁਕਾਨਾਂ ਤੋਂ ਮਿਲ ਸਕਦਾ ਹੈ ਕਸ਼ਮੀਰੀ ਪੱਠਾ ਸਫੈਦ ਕਨੇਰ ਦੇ ਫੁਲ ਤਿੰਨੇ ਚੀਜ਼ਾਂ ਬਰੀਕ ਪੀਸਕੇ ਕਪੜ ਛਾਨ ਕਰੋ ਡੇਢ ੨ ਰਤੀ ਦੇ ਕਰੀਬ ਰੋਜ਼ ਸਵੇਰ ਵੇਲੇ ਤੇ ਸ਼ਾਮ ਨੂੰ ਦੋ ਵੇਲੇ ਸਤ ਦਿਨ ਨਸਵਾਰ ਲੈਣੀ ਅਤੇ ਜਦ ਦੌਰਾ ਪਵੇ ਤਦ ਉਸ ਵੇਲੇ ਨਸਵਾਰ ਲਵੇ ਅਤੀ ਗੁਨਕਾਰ ਹੈ।

## (੩੬੬) ਬਵਾਸੀਰ ਦਾ ਇਲਾਜ

ਨਾਗ ਕੇਸਰ ਮਿਸ਼ਰੀ ਦੇਸੀ ਦੋਨੋਂ ਸਮ ਵਜਨ ਲੈਕੇ ਬਰੀਕ ਪੀਸਕੇ ਛੇ ਛੇ ਮਾਸ਼ੇ ਦੀਆਂ ਅਕਤਾਲੀ ਪੁੜੀਆਂ ਕਰ ਲਵੋ ਇਕ ਪੁੜੀ ਰੋਜ ਸਵੇਰੇ ਬਕਰੀ ਜਾਂ ਗਊ ਦੇ ਤਾਜੇ ਦੁਧ ਨਾਲ ਛਕ ਲਓ ਖਟਾਈ ਤੋਂ ਪਰਹੇਜ਼ ਖੂਨੀ ਬਵਾਸੀਰ ਦੂਰ ਹੋ ਜਾਂਦੀ ਹੈ।

## (੩੬੭) ਕਾਲੀ ਖੰਗ ਦਾ ਇਲਾਜ

ਕਕੜ ਸਿੰਗ, ਭੜਿੰਗੀ, ਆਟਾ ਮੁਲੱਠੀ ਦਾ, ਛਿਲ ਬਹੇੜਾ, ਸ਼ਕਰਤਗਾਲ, ਪਤੀਸ, ਸੁਹਾਗਾ ਚਿੱਟਾ ਖਿਲ ਕੀਤਾ ਹੋਇਆ, ਨਸ਼ਾਦਰ, ਸਤਗਲੋ, ਇਲਾਚੀਆਂ ਬੁਜੀਆਂ, ਸਭ ਚੀਜ਼ਾਂ ਇਕ ਵਜਨ ਲੈਕੇ ਅਡੋ ਅੱਡ ਪੀਸਕੇ ਮਿਲਾਕੇ ਸਭ ਚੀਜ਼ਾਂ ਤੋਂ ਤਿੰਨ ਗੁਨਾਂ ਦੇਸੀ ਸ਼ਹਿਦ ਮਿਲਾਕੇ ਉਸ ਵਿਚ ਦਵਾਈ ਮਿਲਾ ਲਓ ਚਟਨੀ ਦੀ ਤਰਾਂ ਸਾਲ ਭਰ ਦੇ ਬਚੇ ਨੂੰ ਡੇਢ ਡੇਢ ਮਾਸ਼ਾ ਤਿੰਨ ਜਾਂ ਚਾਰ ਵਾਰੀ ਰੋਜ਼ ਚਿਟਾ ਦਿਤਾ

ਕਰੋ ਇਹ ਚਟਨੀ ਬਾਲਕਾਂ ਦੇ ਲੰਬੀ ਖਾਂਸੀ ਲਈ ਗੁਨਕਾਰ ਹੈ

## (੩੬੮) ਪਲੇਗ ਦੀ ਗਿਲਟੀ ਦਾ ਇਲਾਜ

ਲੋਟਾ ਸਜੀ, ਕਾਲੀ ਜੀਰੀ, ਸੁਹਾਗਾ ਕਾਲਾ, ਗਿਰੀਆਂ ਜਮਾਲ ਗੋਟਾ ਸਭ ਚੀਜ਼ਾਂ ਇਕ ਵਜਨ ਲੈਕੇ ਲੋੜ ਅਨੁਸਾਰ ਦੇਸੀ ਸ਼ਰਾਬ ਵਿਚ ਪੀਸਕੇ ਗਾਹੜਾ ਜਿਹਾ ਲੇਪ ਗਰਮ ਕਰਕੇ ਗਿਲਟੀ ਪਰ ਸਵੇਰੇ ਤੇ ਸ਼ਾਮ ਨੂੰ ਕਰਨ ਤੇ ਆਰਾਮ ਹੋ ਜਾਵੇਗਾ ਤਿੰਨ ਦਿਨ ਦੋ ਵਾਰੀ ਰੋਜ ਲੇਪ ਕਰੋ।

## (੩੬੯) ਹਵਾ ਦੀ ਸ਼ੁਧੀ ਵਾਸਤੇ ਧੂਪ

ਧੂਪ ਦੀ ਲਕੜ, ਸੰਦਲ ਸਫੈਦ, ਛੜ ਮੁਸ਼ਕਬਾਲਾ ਛੜੀਲਾ, ਕਚੂਰ, ਨਿੰਮ ਦੇ ਪਤਰ, ਗੁਗਲ, ਇਲਾਚੀਆਂ ਸਫੈਦ, ਲੋਹਬਾਨ, ਗਰੀ, ਮੇਵਾ, ਛਵਾਹਰੇ, ਸੇਤੀ ਸਰੋ, ਸਭ ਚੀਜ਼ਾਂ ਦੋ ਦੋ ਤੋਲੇ ਖੰਡ ਇਕ ਛਟਾਂਕ, ਘਿਓ ਦੋ ਛਟਾਂਕ ਸਭ ਚੀਜ਼ਾਂ ਮਿਲਾਕੇ ਕੁਟਕੇ ਧੁਖਾਣ ਤੋਂ ਹਵਾ ਦੀ ਸ਼ੁਧੀ ਹੋਵੇਗੀ।

## (੩੭੦) ਰਿਤੂ ਦੇ ਦਿਨਾਂ ਦੀ ਦਰਦ ਦਾ ਇਲਾਜ

ਜਿਨਾਂ ਇਸਤ੍ਰੀਆਂ ਨੂੰ ਰਿਤੂ ਦੇ ਦਿਨਾਂ ਵਿਚ ਦਰਦ ਹੁੰਦੀ ਹੈ ਜਾਂ ਰਿਤੂ ਦੀ ਰੁਕਾਵਟ ਰਹਿੰਦੀ ਹੈ ਓਹ ਹੇਠ ਲਿਖੀ ਦਵਾਈ ਹੈਜ਼ ਆਵਨ ਤੋਂ ਤਿੰਨ ਦਿਨ ਪੈਹਲਾਂ ਖਾਣ। ਸ਼ੋਰਾ ਕਲਮੀ, ਰੇਵੰਦ ਖ਼ੁਤਾਈ. ਜੌਂ ਖਾਰ ਛੇ ਮਾਸ਼ੇ, ਜੀਰਾ ਚਿਟਾ ਤਿੰਨ ਮਾਸ਼ੇ, ਮਿਸ਼ਰੀ ਕੁਜੇ ਦੀ ਇਕ ਤੋਲਾ ਸਭ ਅੱਡ ਅੱਡ ਬਰੀਕ ਪੀਸਕੇ ਮਿਲਾਕੇ ਫਕੀ ਬਨਾ ਲਓ ਤੇ ਛੇ ਮਾਸ਼ੇ ਸਵੇਰੇ ਠੰਡੇ ਜਲ ਨਾਲ ਛੇ ਮਾਸ਼ੇ ਰਾਤ ਨੂੰ ਸੌਂਦੀ ਵੇਰ ਗਰਮ ਦੁਧ ਨਾਲ ਫਕ ਲਿਆ ਕਰੋ। ਖ਼ੁਰਾਕ ਮਾਮੂਲੀ,

ਖਟਾਈ ਤੋਂ ਬਚਨਾਂ।

## (੩੭੧) ਖਾਰਸ਼ ਨਾਸਨ ਤੇਲ

ਇਕ ਛਟਾਂਕ ਸਰੋਂਹਦਾ ਕੌੜਾਤੇਲਇਕਤੋਲਾ ਜੰਗਲੀ ਅੱਕਦਾ ਦੁਧ ਲੈਣਾ ਪੈਹਲਾਂ ਤੇਲਨੂੰ ਕਿਸੇ ਬਰਤਨ ਵਿਚ ਪਾਕੇ ਮਠੀ ਅੱਗ ਤੇ ਧਰ ਦੇਵੋ ਪਰ ਉਸਦੇ ਵਿਚ ਅੱਕ ਦਾ ਦੁਧ ਪਾ ਦਿਓ ਜਦ ਦੁਧ ਸੜਕੇ ਕਾਲਾ ਹੋ ਜਾਏ ਤਾਂ ਦੁਧ ਨੂੰ ਨਿਕਾਲ ਦੇਵੋ ਅਰ ਤੇਲ ਨੂੰ ਅੱਗ ਤੋਂ ਉਤਾਰ ਕੇ ਪੁਨ ਕੇ ਸ਼ੀਸ਼ੀ ਵਿਚ ਪਾ ਰਖੋ ਜਿਥੇ੨ ਖਾਰਸ਼ ਹੋਵੇ ਇਸ ਤੇਲ ਦੀ ਮਾਲਸ਼ ਕਰੋ ਦੋ ਤਿੰਨ ਘੰਟੇ ਬਾਦੂ ਠੰਡੇ ਜਲ ਨਾਲ ਅਸ਼ਨਾਨ ਕਰੋ ਸਤ ਦਿਨ ਇਸਤਰ੍ਹਾਂ ਕਰੋ ਬਿਲਕੁਲਆਰਾਮ ਹੋ ਜਾਏਗਾ।

## (੩੭੨) ਸਿਰ ਦਰਦ ਦਾ ਇਲਾਜ

ਡੇਢ ਤੋਲਾ ਦੇਸੀ ਸ਼ਰਾਬ ਲੈ ਕੇ ਉਸ ਵਿਚ ਕਾਫੂਰ, ਗੋਂਦ ਕਿਕਰ, ਅਫੀਮ ਕਚਕਰਾ ਦੇ ਦੋ ਮਾਸ਼ੇ ਤਿੰਨੇ ਚੀਜ਼ਾਂ ਲੈ ਕੇ ਬਰੀਕ ਪੀਸ ਕੇ ਸ਼ਰਾਬ ਵਿਚ ਹਲ ਕਰਕੇ ਸ਼ੀਸ਼ੀ ਵਿਚ ਪਾ ਰਖੋ ਜਿਸ ਪਾਸੇ ਸਿਰ ਦਰਦ ਹੋਵੇ ਉਸ ਪਾਸੇ ਦੀ ਪੁਟਪੁੜੀ ਪਰ ਇਸ ਦਾ ਲੇਪ ਕਰ ਦਿਓ ਤੇ ਸਾਰੇ ਸਿਰ ਦਰਦ ਹੋਵੇ ਤਾਂ ਦੋਹੀਂ ਪਾਸੀਂ ਕਰ ਦਿਓ ਆਰਾਮ ਹੋ ਜਾਏਗਾ ਭੂੰਡ ਦੇ ਕਟੇ ਦੀ ਸੋਜ ਹਟਾਵਣ ਲਈ ਭੀ ਸਿਧ ਹੈ।

## (੩੭੩) ਖਾਰਸ਼ ਦੀਆਂ ਫੁਨਸੀਆਂ ਹਟਾਣ ਲਈ ਦਵਾਈ

ਗੰਧਕ ਦਾ ਤੇਜ਼ਾਬ ਵੀਹ ਬੂੰਦਾਂ, ਗਰੀ ਖੋਪੇ ਦਾ ਤੇਲ

ਚਾਰ ਤੋਲੇ ਦੋਨਾਂ ਨੂੰ ਚੰਗੀ ਤਰ੍ਹਾਂ ਮਿਲਾ ਕੇ ਖਾਰਸ਼ ਦੀ ਫੂੰਸੀ ਤੇ ਛਾਲੇ ਤੇ ਲਗਾ ਦਿਓ ਜਲਦੀ ਆਰਾਮ ਹੋ ਜਾਏਗਾ।

## (੩੭੩) ਰਕਤ ਵਿਕਾਰ ਹਰ ਤੇਲ

ਇਕ ਛਟਾਂਕ (ਮਿਠਾ) ਤਿਲ਼ਾਂ ਦਾ ਤੇਲ ਲੈ ਕੇ ਉਸ ਵਿਚ ਡੇਢ ਮਾਸ਼ਾ ਗੰਧਕ ਦਾ ਤੇਜ਼ਾਬ ਅਸਲੀ ਮਿਲਾ ਲਵੋ ਇਸ ਤੇਲ ਨੂੰ ਸ਼ੀਸ਼ੀ ਵਿਚ ਪਾ ਰਖੋ ਹਰ ਤਰ੍ਹਾਂ ਦੇ ਜ਼ਖਮ ਖਾਰਸ਼ ਧੱਦਰ ਵਗੈਰਾ ਪਰ ਦੋ ਵਾਰੀ ਰੋਜ਼ ਲਗਾ ਦਿਤਾ ਕਰੋ ਛੇਤੀ ਆਰਾਮ ਹੋ ਜਾਵੇਗਾ।

## (੩੭੫) ਕਰਪੂਰ ਅੰਮ੍ਰਿਤ

ਪਿਪਰ ਮਿੰਟ ਛੇ ਮਾਸ਼ੇ, ਸਤ ਜਵਾਇਨ ਦਾ ਇਕ ਤੋਲ਼ਾ, ਕਾਫੂਰ ਦੋ ਤੋਲੇ ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਖਰਲ ਵਿਚ ਪੀਸ ਲਵੋ ਪੀਸਨ ਨਾਲ ਤੇਲ ਦੀ ਸ਼ਕਲ ਹੋ ਜਾਣ-ਗੀਆਂ। ਇਸ ਨੂੰ ਸ਼ੀਸ਼ੀ ਵਿਚ ਪਾ ਰਖੋ ਹੈਜੇ ਦੇ ਬੀਮਾਰ ਨੂੰ ਡੇਢ ੨ ਘੰਟੇ ਬਾਦ ਪੰਜ ੨ ਬੂੰਦਾਂ ਮਿਸ਼ਰੀ ਜਾਂ ਪਤਾਸੇ ਪਰ ਲਗਾ ਕੇ ਪੂਰੀ ਸੇਹਤ ਤਕ ਦੇਵੋ ਪਲੇਗ ਦੇ ਮਰੀਜ਼ ਨੂੰ ਘੰਟੇ ੨ ਬਾਦ ਪੰਜ ਪੰਜ ਬੂੰਦਾਂ ਦੋ ਦੋ ਤੋਲੇ ਅਰਕ ਕਾਜ਼ਬਾਨ ਵਿਚ ਮਿਲਾ ਕੇ ਦੇਵੋ, ਪਲੇਗ ਦੀ ਗਿਲਟੀ ਪਰ ਸਵੇਰੇ ਤੇ ਸ਼ਾਮ ਦੋ ਵਕਤ ਲਗਾਓ। ਉਪਰ ਅਕ ਜਾਂ ਬੋਹੜ ਦੇ ਪਤਰ ਬੰਨ੍ਹ ਕੇ ਸੇਕ ਦਿਓ। ਦਾੜ੍ਹ ਦਰਦ ਵਾਸਤੇ ਚਾਰ ਬੂੰਦਾਂ ਜ਼ਰਾ ਰੂਈ ਦੇ ਫੰਬੇ ਪੁਰ ਲਗਾ ਕੇ ਦਾੜ੍ਹ ਦੀ ਖੋੜ ਵਿਚ ਦਿਓ। ਬਦਹਜ਼ਮੀਂ ਵਾਸਤੇ ਖੁਰਾਕ ਦੇ ਬਾਦ ਦੋ ਵੇਲੇ ਤਿੰਨ ੨ ਬੂੰਦਾਂ ਮਿਸ਼ਰੀ ਤੇ ਲਾ ਕੇ ਥੋੜੇ ਦਿਨ ਖਾਵੋ, ਪੇਟ ਦਰਦ ਵਾਸਤੇ ਲੋੜ ਵੇਲੇ ਦਸ ਬੂੰਦਾਂ ਦੇਸੀ ਖੰਡ ਵਿਚ ਮਿਲਾ ਕੇ ਗਰਮ ਜਲ

ਨਾਲ ਛਕ ਲਵੇ। ਪਸਲੀ ਦੀ ਦਰਦ ਤੇ ਥੋੜੀਆਂ ਬੂੰਦਾਂ ਲੇਪ ਕੇ ਇਕ ਇਕਵਾਸੀ ਰੋਟੀ ਮਿਠੇ ਤੇਲ ਨਾਲ ਚੋਪੜ ਕੇ ਗਰਮ ੨ ਬੰਨ੍ਹ ਦਿਓ। ਸਿਰ ਦਰਦ ਵਾਸਤੇ ਪੁਟਪੜੀ ਤੇ ਲੇਪ ਕਰ ਦਿਓ। ਵਬਾਈ ਦੀ ਬੀਮਾਰੀ ਦੇ ਦਿਨਾਂ ਵਿਚ ਸਵੇਰੇ ਕੁਝ ਖਾ ਕੇ ਪਿਛੋਂ ਤਿੰਨ ਬੂੰਦਾਂ ਮਿਸ਼ਰੀ ਤੇ ਲਗਾ ਕੇ ਹਰ ਰੋਜ਼ ਛਕ ਲਿਆ ਕਰੋ।

## (੩੭੬) ਲਹੂ ਦੇ ਦਸਤ, ਮਰੋੜ, ਪੇਚਸ, ਹਟੌਣ ਦੀ ਦਵਾਈ

ਸਤ ਮਾਸ਼ੇ ਤੁਖਮ ਰੇਹਾਂ, ਛੇ ਮਾਸ਼ੇ ਦੇਸੀ ਬਾਦਮ ਰੋਗ਼ਨ ਵਿਚ ਝਸ ਕੇ ਛੇ ਤੋਲੇ ਗੁਲਕੰਦ ਦੇਸੀ ਵਿਚ ਮਿਲਾ ਕੇ ਪੈਹਲਾਂ ਖਾ ਲਵੋ ਪਿਛੋਂ ਤਿੰਨ ਛਟਾਂਕਾਂ ਸੌਂਫ ਦਾ ਅਰਕ ਪੀ ਲੈਣਾ ਇਸ ਤਰ੍ਹਾਂ ਇਕ ਵਾਰੀ ਸਵੇਰੇ, ਇਕ ਵਾਰੀ ਸ਼ਾਮ ਨੂੰ ਲੋੜ ਅਨੁਸਾਰ ਦੋ ਤਿੰਨ ਦਿਨ ਵਿਚ ਆਰਾਮ ਹੋ ਜਾਏਗਾ, ਖੁਰਾਕ ਦਾਲ ਚਾਵਲ।

## (੩੭੭) ਹੈਜ਼ੇ ਵਾਸਤੇ ਸਿੱਧ ਗੋਲੀਆਂ

ਮਘਾਂ, ਮਰਚਾਂ, ਸੁੰਢ, ਅੱਕ ਦੇ ਲੌਂਗ, ਲਾਲ ਮਰਚਾਂ ਦਾ ਬੀਜ, ਹਿੰਗ, ਅਫੀਮ ਕਚਕਰਾ, ਕਾਫੂਰ, ਸਫੇਦ ਇਲਾਚੀਆਂ, ਜੀਰਾ ਕਾਲਾ ਸਭ ਚੀਜ਼ਾਂ ਇਕ ਵਜ਼ਨ ਲੈ ਕੇ ਗੰਢੇ ਦੇ ਪਾਣੀ ਵਿਚ ਖਰਲ ਕਰ ਲਓ ਤੇ ਰਤੀ ਰਤੀ ਪ੍ਰਮਾਣ ਗੋਲੀਆਂ ਬਣਾ ਲਓ, ਖੁਰਾਕ ਦੋ ਗੋਲੀਆਂ ਤਿੰਨ ੨ ਘੰਟੇ ਬਾਦ ਅਰਕ ਸੌਂਫ ਜਾਂ ਗਰਮ ਜਲ ਨਾਲ ਸਾਬਤ ਨਿਗਲਨੀਆਂ ਦਸਤ ਉਲਟੀਆਂ ਠਹਿਰ ਜਾਣ ਦੇ ਬਾਦ ਤਿੰਨ ਦਿਨ ਤਕ ਦੋ ਗੋਲੀਆਂ ਸਵੇਰੇ ਦੋ ਸ਼ਾਮ ਨੂੰ, ਜੇ ਕਰ ਉਲਟੀਆਂ ਬਹੁਤ

ਚਾਰ ਤੋਲੇ ਦੋਨਾਂ ਨੂੰ ਚੰਗੀ ਤਰ੍ਹਾਂ ਮਿਲਾ ਕੇ ਖਾਰਸ਼ ਦੀ ਫੁੰਸੀ ਤੇ ਛਾਲੇ ਤੇ ਲਗਾ ਦਿਓ ਜਲਦੀ ਆਰਾਮ ਹੋ ਜਾਏਗਾ।

## (੩੭੩) ਰਕਤ ਵਿਕਾਰ ਹਰ ਤੇਲ

ਇਕ ਛਟਾਂਕ (ਮਿਠਾ) ਤਿਲ੍ਹਾਂ ਦਾ ਤੇਲ ਲੈ ਕੇ ਉਸ ਵਿਚ ਡੇਢ ਮਾਸ਼ਾ ਗੰਧਕ ਦਾ ਤੇਜ਼ਾਬ ਅਸਲੀ ਮਿਲਾ ਲਵੋ ਇਸ ਤੇਲ ਨੂੰ ਸ਼ੀਸ਼ੀ ਵਿਚ ਪਾ ਰਖੋ ਹਰ ਤਰ੍ਹਾਂ ਦੇ ਜ਼ਖਮ ਖਾਰਸ਼ ਧੱਦਰ ਵਗੈਰਾ ਪਰ ਦੋ ਵਾਰੀ ਰੋਜ਼ ਲਗਾ ਦਿਤਾ ਕਰੋ ਛੇਤੀ ਆਰਾਮ ਹੋ ਜਾਵੇਗਾ।

## (੩੭੫) ਕਰਪੂਰ ਅੰਮ੍ਰਤ

ਪਿਪਰ ਮਿੰਟ ਛੇ ਮਾਸ਼ੇ, ਸਤ ਜਵਾਇਨ ਦਾ ਇਕ ਤੋਲਾ, ਕਾਫੂਰ ਦੋ ਤੋਲੇ ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਖਰਲ ਵਿਚ ਪੀਸ ਲਵੋ ਪੀਸਨ ਨਾਲ ਤੇਲ ਦੀ ਸ਼ਕਲ ਹੋ ਜਾਣ-ਗੀਆਂ। ਇਸ ਨੂੰ ਸ਼ੀਸ਼ੀ ਵਿਚ ਪਾ ਰਖੋ ਹੈਜੇ ਦੇ ਬੀਮਾਰ ਨੂੰ ਡੇਢ ੨ ਘੰਟੇ ਬਾਦ ਪੰਜ ੨ ਬੂੰਦਾਂ ਮਿਸ਼ਰੀ ਜਾਂ ਪਤਾਸੇ ਪਰ ਲਗਾ ਕੇ ਪੂਰੀ ਸੇਹਤ ਤਕ ਦੇਵੋ ਪਲੇਗ ਦੇ ਮਰੀਜ਼ ਨੂੰ ਘੰਟੇ ੨ ਬਾਦ ਪੰਜ ਪੰਜ ਬੂੰਦਾਂ ਦੋ ਦੋ ਤੋਲੇ ਅਰਕ ਕਾਜ਼ਬਾਨ ਵਿਚ ਮਿਲਾ ਕੇ ਦੇਵੋ, ਪਲੇਗ ਦੀ ਗਿਲਟੀ ਪਰ ਸਵੇਰੇ ਤੇ ਸ਼ਾਮ ਦੋ ਵਕਤ ਲਗਾਓ। ਉਪਰ ਅਕ ਜਾਂ ਬੋਹੜ ਦੇ ਪਤਰ ਬੰਨ੍ਹ ਕੇ ਸੇਕ ਦਿਓ। ਦਾੜ੍ਹ ਦਰਦ ਵਾਸਤੇ ਚਾਰ ਬੂੰਦਾਂ ਜ਼ਰਾ ਰੂਈ ਦੇ ਫੰਬੇ ਪੁਰ ਲਗਾ ਕੇ ਦਾੜ੍ਹ ਦੀ ਖੋੜ ਵਿਚ ਦਿਓ। ਬਦਹਜ਼ਮੀਂ ਵਾਸਤੇ ਖੁਰਾਕ ਦੇ ਬਾਦ ਦੋ ਵੇਲੇ ਤਿੰਨ ੨ ਬੂੰਦਾਂ ਮਿਸ਼ਰੀ ਤੇ ਲਾ ਕੇ ਥੋੜੇ ਦਿਨ ਖਾਵੋ, ਪੇਟ ਦਰਦ ਵਾਸਤੇ ਲੋੜ ਵੇਲੇ ਦਸ ਬੂੰਦਾਂ ਦੇਸੀ ਖੰਡ ਵਿਚ ਮਿਲਾ ਕੇ ਗਰਮ ਜਲ

ਨਾਲ ਛਕ ਲਵੋ। ਪਸਲੀ ਦੀ ਦਰਦ ਤੇ ਥੋੜੀਆਂ ਬੂੰਦਾਂ ਲੇਪ ਕੇ ਇਕ ਇਕਵਾਸੀ ਰੋਟੀ ਮਿਠੇ ਤੇਲ ਨਾਲ ਚੋਪੜ ਕੇ ਗਰਮ ੨ ਬੰਨ੍ਹ ਦਿਓ। ਸਿਰ ਦਰਦ ਵਾਸਤੇ ਪੁਟਪੜੀ ਤੇ ਲੇਪ ਕਰ ਦਿਓ। ਵਬਾਈ ਦੀ ਬੀਮਾਰੀ ਦੇ ਦਿਨਾਂ ਵਿਚ ਸਵੇਰੇ ਕੁਝ ਖਾ ਕੇ ਪਿਛੋਂ ਤਿੰਨ ਬੂੰਦਾਂ ਮਿਸ਼ਰੀ ਤੇ ਲਗਾ ਕੇ ਹਰ ਰੋਜ਼ ਛਕ ਲਿਆ ਕਰੋ।

## (੩੭੬) ਲਹੂ ਦੇ ਦਸਤ, ਮਰੋੜ, ਪੇਚਸ, ਹਟੌਣ ਦੀ ਦਵਾਈ

ਸਤ ਮਾਸ਼ੇ ਤੁਖਮ ਰੇਹਾਂ, ਛੇ ਮਾਸ਼ੇ ਦੇਸੀ ਬਾਦਮ ਰੋਗਨ ਵਿਚ ਝਸ ਕੇ ਛੇ ਤੋਲੇ ਗੁਲਕੰਦ ਦੇਸੀ ਵਿਚ ਮਿਲਾ ਕੇ ਪੈਹਲਾਂ ਖਾ ਲਵੋ ਪਿਛੋਂ ਤਿੰਨ ਛਟਾਂਕਾਂ ਸੌਂਫ ਦਾ ਅਰਕ ਪੀ ਲੈਣਾ ਇਸ ਤਰ੍ਹਾਂ ਇਕ ਵਾਰੀ ਸਵੇਰੇ, ਇਕ ਵਾਰੀ ਸ਼ਾਮ ਨੂੰ ਲੋੜ ਅਨੁਸਾਰ ਦੋ ਤਿੰਨ ਦਿਨ ਵਿਚ ਆਰਾਮ ਹੋ ਜਾਏਗਾ, ਖੁਰਾਕ ਦਾਲ ਚਾਵਲ।

## (੩੭੭) ਹੈਜ਼ੇ ਵਾਸਤੇ ਸਿੱਧ ਗੋਲੀਆਂ

ਮਘਾਂ, ਮਰਚਾਂ, ਸੁੰਢ, ਅੱਕ ਦੇ ਲੌਂਗ, ਲਾਲ ਮਰਚਾਂ ਦਾ ਬੀਜ, ਹਿੰਗ, ਅਫੀਮ, ਕਚਕਰਾ, ਕਾਫੂਰ, ਸਫੇਦ ਇਲਾਚੀਆਂ, ਜੀਰਾ ਕਾਲਾ ਸਭ ਚੀਜ਼ਾਂ ਇਕ ਵਜ਼ਨ ਲੈ ਕੇ ਗੇਂਵੇ ਦੇ ਪਾਣੀ ਵਿਚ ਖਰਲ ਕਰ ਲਉ ਤੇ ਰਤੀ ਰਤੀ ਪ੍ਰਮਾਣ ਗੋਲੀਆਂ ਬਣਾ ਲਉ, ਖੁਰਾਕ ਦੋ ਗੋਲੀਆਂ ਤਿੰਨ ੨ ਘੰਟੇ ਬਾਦ ਅਰਕ ਸੌਂਫ ਜਾਂ ਗਰਮ ਜਲ ਨਾਲ ਸਾਬਤ ਨਿਗਲਨੀਆਂ ਦਸਤ ਉਲਟੀਆਂ ਠਹਿਰ ਜਾਣ ਦੇ ਬਾਦ ਤਿੰਨ ਦਿਨ ਤਕ ਦੋ ਗੋਲੀਆਂ ਸਵੇਰੇ ਦੋ ਸ਼ਾਮ ਨੂੰ, ਜੇ ਕਰ ਉਲਟੀਆਂ ਬਹੁਤ

ਆਵਣ ਤਾਂ ਉਪਰ ਥਲੀ ਇਕ ਇਕ ਗੋਲੀ ਗਰਮ ਜਲ ਨਾਲ ਦਿਓ ਜਦ ਤਕ ਉਲਟੀਆਂ ਠਹਿਰ ਨਾ ਜਾਵਣ ਜ਼ਿਆਦਾ ਤੋਂ ਜ਼ਿਆਦਾ ਸਤ ਗੋਲੀਆਂ ਤਕ ਦੇਵੋ ਜੇ ਅਜੇ ਵੀ ਦਸਤ ਨਾ ਰੁਕਣ ਤਾਂ ਬੀਮਾਰ ਖਤਰੇ ਵਿਚ ਸਮਝੋ।

## (੩੧੮) ਹਥਾਂ ਪੈਰਾਂ ਦੇ ਸੜਨ ਦਾ ਇਲਾਜ

ਅਜ ਕਲ ਹਥਾਂ ਪੈਰਾਂ ਵਿਚ ਸੜਨ, ਸਿਰ ਨੂੰ ਘਬ-ਰਾਹਟ, ਛਾਤੀ ਵਿਚ ਜਲਨ ਗਰਮੀਆਂ ਨੂੰ ਜ਼ੋਰ ਜ਼ਿਆਦਾ ਹੁੰਦਾ ਹੈ, ਜਿਥ ਤਕਲੀਫ ਹੋਵੇ ਸੁਚੀ ਚਨੈਰੀ ਸਫੈਦ ਅਰ ਜ਼ੈਹਰ ਮੋਹਰਾ ਅਰਕ ਗੁਲਾਬ ਵਿਚ ਘਿਸਕੇ ਲੇਪ ਕਰੋ।

## (੩੧੯) ਤੋਨਕੀ ਦਾ ਇਲਾਜ

ਤੇਜ਼ ਗਰਮੀ ਦਾ ਬੁਖਾਰ, ਅਰ ਗਲੇ ਵਿਚ ਖਸਖਾਸ ਚਿਟੀ ਵਾਂਗ ਫਿਨਸੀਆਂ ਹੋਣ ਤਾਂ ਸੰਗ ਜਰਾਹ ਦੀ ਇਕ ਡਲੀ ਲੈ ਕੇ ਅੱਗ ਵਿਚ ਤਪਾ ਕੇ ੨੧ ਵਾਰੀ ਬਕਰੀ ਜਾਂ ਗਊ ਦੇ ਦੁਧ ਵਿਚ ਬੁਝਾਓ, ੨੧ ਵਾਰ ਅਰਕ ਬੇਦ ਮੁਸ਼ਕ ਵਿਚ ਤੇ ੨੧ ਵਾਰੀ ਅਰਕ ਗੁਲਾਬ ਵਿਚ ਬੁਝਾ ਕੇ ਠੰਡਾ ਕਰੋ ਤੇ ਚਾਰ ਮਾਸ਼ੇ ਸੰਗਜਰਾਹ ਅਰ ਇਕ ਮਾਸ਼ਾ ਮੋਤੀ ਸੁਚੇ ਬੇਸੁਰਾਖ ਦੋਨੋਂ ਚੀਜ਼ਾਂ ਅਲਾਹਦਾ ੨ ਬਾਰੀਕ ਪੀਸ ਕੇ ਮਿਲਾਕੇ ਫੇਰ ਪੀਸ ਕੇ ਅੰਜਨ ਬ੍ਰਾਬਰ ਕਰ ਲਉ ਫੇਰ ਸਾਰੀ ਦਵਾਈ ਦੀਆਂ ੨੧ ਪੁੜੀਆਂ ਕਰ ਲਉ ਇਕ ਪੁੜੀ ਸਵੇਰੇ ਗਊ ਜਾਂ ਬਕਰੀ ਦੇ ਤਾਜ਼ੇ ਦੁਧ ਨਾਲ ਇਕ ਦੁਪੈਹਰ ਵੇਲੇ ਇਕ ਸ਼ਾਮ ਨੂੰ ਅਰਕ ਕਾਜਬਾਨ ਦੇ ਨਾਲ ਦੇਣ ਕਰਕੇ ਆਰਾਮ ਹੋ ਜਾਵੇਗਾ, ਗਲ ਤੇ ਛਾਤੀ ਤੇ ਨੰ: ੩੯੬ ਦਾ ਲੇਪ ਕਰੋ।

## (੩੯੦) ਬਾਲਕਾਂ ਦੇ ਦਸਤ, ਮਰੋੜ ਤੇ ਘੰਡੀ ਦਾ ਇਲਾਜ

ਦੰਦੀਆਂਦੇਵਕਤਉਕਤਬੀਮਾਰੀਆਂਹੇਠਲਿਖੀ ਦਵਾਈ ਨਾਲ ਕਾਫੂਰ ਹੋ ਜਾਂਦੀਆਂ ਹਨ । ਫਟਕੜੀ ਤਵਾਸ਼ੀਰ, ਇਲਾਚੀਆਂ ਸਫੈਦ, ਗਿਰੀ ਕੌਲ ਡੋਡਾ,ਅੰਬ ਦੀ ਗਿਟਕ ਦੀ ਗਿਰੀ, ਜੀਰਾ ਚਿੱਟਾ, ਜੈਹਰ ਮੋਹਰਾ,ਪਖਾਨਭੇਦ, ਬਿਲਗਿਰੀ ਅਨਾਰਾਂ ਦੇ ਫੁਲ, ਸਭ ਚੀਜ਼ਾਂ ਇਕ ਵਜਨ ਲੈਕੇ ਅੱਡ ੨ ਬਰੀਕ ਪੀਸਕੇ ਮਿਲਾਕੇ ਫਕੀ ਤਿਆਰ ਕਰੋ ਇਕ ਸਾਲ ਦੇ ਬਚੇ ਨੂੰ ਖੁਰਾਕ ਚਾਰ ਰਤੀ ਸਵੇਰੇ ਚਾਰ ਰਤੀ ਸ਼ਾਮ ਨੂੰ ਅਰਕ ਕਾਹਜ਼ਬਾਨ ਜਾਂ ਪਾਕਵੇਂ ਜਲ ਨਾਲ ਦਿਆ ਕਰੋ ਸਿਰਤੇ ਕਿਕਰ ਦੇ ਲੁੰਗ ਜਾਂ ਈਸਬਗੋਲ ਲਗਾ ਦਿਓ ।

## (੩੯੧) ਧਾਤੂ ਸਰਾਵ (ਜਰਯਾਨ) ਦੀ ਅਤੀ ਸਿੱਧ ਅਨਮੂਲ ਦਵਾਈ

ਅਜਕਲ ਇਹ ਰੋਗ ਵਸ਼ੇਸ਼ ਕਰਕੇ ੧੦੦ ਪਿਛੇ ੯੫ ਤੋਂ ਭੀ ਜ਼ਿਆਦਾ ਪੁਰਸ਼ਾਂ ਨੂੰ ਚੰਬੜਿਆ ਹੋਇਆ ਨਜ਼ਰ ਆਉਂਦਾ ਹੈ ਹੇਠ ਲਿਖਿਆ ਨੁਸਖਾ ਏਸ ਰੋਗ ਦੀਆਂ ਜੜ੍ਹਾਂ ਨਸ਼ਟ ਕਰਨ ਵਾਸਤੇ ਅਤੀ ਸਿੱਧ ਹੈ। ਹਰ ਤਰਾਂ ਦੇ ਦੂਸੇ ਵਾਲਿਆਂਨੂੰ ਮੁਆਫਕ ਆਉਣ ਵਾਲਾ ਹੈ,ਸੈਂਕੜੇ ਨੁਸਖਿਆਂ ਤੋਂ ਇਹ ਫਕੀਰੀ ਨੁਸਖਾ ਬੜਾ ਹੀ ਗੁਣਕਾਰ ਅਰ ਹੱਥਾਂ ਤੇ ਸਰੋਂ ਜਮਾਣ ਵਾਲਾ ਹੈ । ਏਸ ਰੋਗ ਕਰਕੇ ਨਿਰਾ ਗ੍ਰਿਹਸਤ ਦਾ ਸੁਖ ਭੰਗ ਹੀ ਨਹੀਂ ਹੁੰਦਾ ਸਗੋਂ ਸਾਰੇ ਸਰੀਰ ਦੇ ਅੰਗ ਉਪੰਗ ਪਠ ਕਮਜ਼ੋਰ ਹੋਕੇ ਸਾਰੀਆਂ

ਖੁਸ਼ੀਆਂ ਮਿਟੀ ਨਾਲ ਮਿਲਕੇ ਸਦਾ ਦਿੱਲ ਉਦਾਸ, ਮਨ ਦਿਲਗੀਰ ਅਤੇ ਸ਼ਰੀਰ ਮੁਰਦਾ ਜੈਸਾ ਦੇਖਨ ਵਿੱਚ ਆਉਂਦਾ ਹੈ ਦਲੇਰੀ ਅਤੇ ਬਲ ਦਾ ਨਾਮ ਨਿਸ਼ਾਨ ਮਿਟ ਜਾਂਦਾ ਹੈ, ਇਸ ਹੇਠ ਲਿਖੇ ਨੁਸਖੇ ਨੂੰ ਤਿਆਰ ਕਰਕੇ ਸੇਵਨ ਤੇ ਬੜੀ ਹੀ ਛੇਤੀ ਆਰਾਮ ਹੋਜਾਂਦਾ ਹੈ। ਬੋਹੜ ਦੇ ਪੀਲੇ ਤਾਜ਼ੇ ਪਤਰ ਇਕ ਮਨ ਲੈਕੇ ਦੋ ਚਾਰ ਮਿਟੀ ਦੀਆਂ ਘੜੀਆਂ ਵਿੱਚ ਭਰ ਦਿਓ ਅਤੇ ਪਾਣੀ ਪਾਕੇ ਘੜੀਆਂ ਨੂੰ ਪੁਰ ਕਰ ਦਿਓ ਘੜੀਆਂ ਕੋਰੀਆਂ ਨਾ ਹੋਣ ਪਾਨੀ ਦੀਆਂ ਲਗੀਆਂ ਹੋਈਆਂ ਹੋਣ । ਅਠ ਪੈਹਰ ਤਕ ਉਨ੍ਹਾਂ ਨੂੰ ਬੰਦ ਕਰਕੇ ਰਖ ਛਡੋ ਫਰ ਇਕ ਲੋਹੇ ਦੇ ਕੜ੍ਹਾਹ ਵਿੱਚ ਓਹ ਪਤ੍ਰ ਸਨੇ ਪਾਨੀ ਪਾਕੇ ਅੱਗ ਤੇ ਧਰਕੇ ਜੋਸ਼ ਦਿਓ ਜਦ ਅਧਾ ਪਾਨੀ ਸੁਕ ਜਾਏ ਤਦ ਅੱਗ ਤੋਂ ਉਤਾਰ ਕੇ ਠੰਡਿਆਂ ਕਰਕੇ ਪੋਸਤ ਦੀ ਤਰਾਂ ਚਗੀ ਤਰਾਂ ਮਲਣਾ ਫੇਰ ਪੁਣਕੇ ਜੇਹੜਾ ਪਾਨੀ ਨਿਕਲੇ ਉਸਨੂੰ ਕੜ੍ਹਾਹੀ ਵਿੱਚ ਪਾਕੇ ਮਠੀ ੨ ਅੱਗ ਤੇ ਪਕਾ ਲੈਣਾ ਤੇ ਕਿਸੇ ਲਕੜੀ ਨਾਲ ਹਲਾਉਂਦਿਆਂ ਰੈਹਣਾ ਜਦ ਓਹ ਅਫੀਮ ਦੀ ਤਰਾਂ ਗਾੜ੍ਹਾ ਹੋਜਾਏ ਤਦ ਉਸਨੂੰ ਹੇਠਾਂ ਉਤਾਰਕੇ ਪੰਜ ਤੋਲੇ ਸੁਕੀ ਹੋਇ) ਬਹੁ ਫਲੀ ਬੂਟੀ ਜੋ ਪਹਲੇ ਹੀ ਸੁਰਮੇਂ ਦੀ ਤਰਾਂ ਪੀਸ ਛਡੀ ਹੋਵੇ ਪਾਕੇ ਉਸ ਕੁਆਮ ਵਿੱਚ ਚੰਗੀ ਤਰਾਂ ਰਲਾ ਦੇਵੋ ਫੇਰ ਉਸਦੀਆਂ ਛੋਟੇ ਬੇਰ ਦੇ ਸਮਾਨ ਗੋਲੀਆਂ ਤਿਆਰ ਕਰ ਲਓ ਇਕ ਗੋਲੀ ਰੋਜ ਸਵੇਰੇ ਠੰਡੇ ਪਾਣੀ ਨਾਲ ਹਰ ਰੋਜ ਪੂਰੀ ਸੇਹਤ ਤੱਕ ਸਾਬਤਨਿਗਲ ਲਿਆਕਰੋ, ਖਟਾਈ ਕਚਾ ਮਿਠਾ (ਗੁੜ ਸ਼ਕਰ) ਕੋਈ ਤੇਲ ਦੀ ਚੀਜ਼ ਮੇਥੀ, ਬਤਾਊਂ, ਜ਼ਿਆਦਾ ਮਿਰਚ ਜਾਂ ਖਾਰੀਆਂ ਚੀਜ਼ਾਂ

ਨਾ ਵਰਤੋ । ਅਸਲੀ ਫਕੀ ਨੁਸਖਾ ਤਾਂ ਏਹ ਹੀ ਹੈ ਜਿਸਦੇ ਬਹੁਤ ਫਾਇਦੇ ਵੇਖੇ ਗਏ ਹਨ ਪਰ ਅਸਾਂ (ਲੇਖਕ) ਕਈ ਵਾਰ ਏਸ ਵਿਚ ਏਨਾ ਫਰਕ ਕੀਤਾ ਹੈ ਕੇ ਪੰਜ ਤੋਲੇ ਬਹੁਫਲੀ ਵਿੱਚ ਦੋ ਤੋਲੇ ਤਬਾਸੀਰ ਨੁਕਰੇ ਦੋ ਤੋਲੇ, ਇਲਾਚੀ ਸਫੈਦ ਦੋਤੋਲੇ,ਇੰਬਲੀ ਦੇ ਬੀਆਂ ਦੀ ਗਿਰੀ ਦੋ ਤੋਲੇ ਇਨਾਂਨੂੰ ਬਰੀਕ ਪੀਸਕੇ ਅਰ ਦੋ ਤੋਲੇ ਛਿਲਕਾ ਈਸਬਗੋਲ ਮਿਲਾਕੇ ਗੋਲੀਆਂ ਤਿਆਰ ਕਰਕੇ ਵਰਤੋ ਤੱਦ ਬਹੁਤ ਹੀ ਗੁਣਕਾਰ ਹਨ ਏਥੋਂ ਤਕਕੇ ਸੋਲਾਂ ਵਰਿਹਾਂ ਤੋਂ ਜਾਂਦੀ ਧਾਂਤ ਵਾਲੇ ਰੋਗੀਆਂ ਨੂੰ ਪੂਰੀ ਤਰਾਂ ਫਾਇਦਾ ਹੋਵੇਗਾ ਕਈ ਰੋਗੀ ਜੈਂਟਲਮੈਨਾਂ ਤੋਂ ਪਤਾ ਲਗਦਾ ਹੈ ਕੇ ਏਸ ਦਵਾਈ ਨਾਲ ਜਿਰਿਆਨ ਤੋਂ ਸਿਵਾ ਹੋਰ ਕਈ ਬੀਮਾਰੀਆਂ ਦੂਰ ਹੋ ਸਕਦੀਆਂ ਹਨ ਇਕ ਅਮੀਰ ਵਾਸਤੇ ਮੈਂ ਏਹ ਨੁਸਖਾ ਇਸ ਤਰਕੀਬ ਨਾਲ ਤਿਆਰ ਕੀਤਾ ਤੇ ਵਿੱਚ ਦੋ ਮਾਸੇ ਮੋਤੀ ਅਨਵਿਧ, ਦੋ ਰਤੀ ਕਸਤੂਰੀ ਉਮਦਾ, ਇਕ ਦਫਤਰੀ ਵਰਕ ਚਾਂਦੀ ਦੇ ਬਰੀਕ ਪੀਸਕੇ ਮਿਲਾਕੇ ਗੋਲੀਆਂ ਸੋਨੇ ਦੇ ਵਰਕਾਂ ਵਿੱਚ ਤਯਾਰ ਕਰਕੇ ਦਿਓ ਜਿਨ੍ਹਾਂ ਤੋਂ ਵਧਕੇ ਫਾਇਦਾ ਹੋਵੇਗਾ । ਜੇਕਰ ਇਸੇ ਤਰਾਂ ਗੋਲੀਆਂ ਤਿਆਰ ਹੋਣ ਤਾਂ ਅੱਧੀ ਰਤੀ ਤੋਂ ਸ਼ੁਰੂ ਕਰਕੇ ਸੈਹਜੇ ੨ ਵਧਾਕੇ ਪੂਰੀ ਖੁਰਾਕ ਤੱਕ ਕਰ ਲਓ ਜੇਹੜੇ ਸਜਣ ਇਸ ਗੋਲੀ ਨੂੰ ਮਖਣ ਵਿਚ ਖਾਣਾ ਚਾਹਨ ਓਹ ਮਖਣ ਵਿੱਚ ਖਾ ਸਕਦੇ ਹਨ। ਬਹੁਫਲੀ ਬੂਟੀ ਇਸ ਮੁਲਕ ਵਿੱਚ ਆਮ ਹੁੰਦੀ ਹੈ ਰੇਤਲੀ ਜ਼ਮੀਨ ਤੇ ਬਹੁਤਾਇਤ ਨਾਲ ਚੇਤ੍ਰ ਯਾ ਅਸੂ ਵਿੱਚ ਕਪਾਹ ਦੇ ਖੇਤਾਂ ਵਿਚ ਆਮ ਹੁੰਦੀ ਹੈ ਪਤ੍ਰ ਇਸਦੇ ਛਿਕੇ ਦੂਵਾਨੀ ਤੋਂ ਅੱਧੇ ੨ ਫਲੀਆਂ

ਏਸਦੀਆਂ ਨਿਕੀਆਂ ੨ ਵਲਦਾਰ ਜਮੀਨ ਵਿੱਚ ਧਸੀਆਂ ਹੋਈਆਂ ਬੜੀ ਸੋਹਣੀ ਸ਼ਕਲ ਵਿੱਚ ਹੁੰਦੀਆਂ ਹਨ ਏਸਨੂੰ ਛਾਵੇਂ ਸੁਕਾਕੇ ਸਣੇ ਪਤ੍ਰ, ਫਲੀਆਂ, ਸ਼ਾਖ ਪੀਸਕੇ ਵਰਤਨਾ ਚਾਹੀਦਾ ਹੈ।

## (੩੯੨) ਨਕਸੀਰ ਬੰਦ ਕਰਨ ਦਾ ਇਲਾਜ

ਏਰਨੇ ਗੋਹੇ ਦੀ ਸੁਆਹ ਦੀ ਨਸਵਾਰ ਲਓ ਊਂਠ ਦੀ ਜਤ ਜਾ ਉਨ ਊਠ ਦੀ ਸਾੜਕੇ ਨਸਰਾਰ ਲਓ। ਦੁਧ ਪਥਰੀ ਨੂੰ ਪੀਸਕੇ ਨਸਵਾਰ ਲਓ। ਖਸ਼ਖਾਸ਼ ਰਗੜਕੇ ਮਥੇ ਪੁਰ ਲੇਪ ਕਰੋ ਸਿਰ ਵਿਚ ਠੰਡਾ ਪਾਨੀ ਪਾਣ ਕਰਕੇ ਨਕਸੀਰ ਬੰਦ ਹੋਜਾਵੇਗੀ॥

## (੩੯੩) ਜਿਸ ਨੂੰ ਸੁਗੰਧ ਨ ਆਵੇ

ਕੁਟਕੀ ਸਫੇਦ ਪੀਸਕੇ ਮਖਨ ਵਿੱਚ ਰਲਾਕੇ ਨਸਵਾਰ ਕਰੋ ਜਾਂ ਕਲਵੰਜੀ ਪੀਹਕੇ ਨਸਵਾਰ ਲਓ ਤੀਜਾ ਗੁਲ ਰੋਗਨ ਦੀ ਨਸਵਾਰ ਲਵੋ।

## (੩੯੪) ਬਚੇ ਦੇ ਮੂੰਹ ਦੇ ਛਾਲੇ ਹਟੌਣ ਦਾ ਇਲਾਜ

ਲਾਲ ਕਥਾ ਦੋ ਹਿੱਸੇ ਸ਼ੋਰਾ ਕਲਮੀ ਇਕ ਹਿਸਾ ਮਹੀਨ ਪੀਸਕੇ ਕਪੜ ਛਾਣ ਕਰਕੇ ਇਕ ੨ ਰਤੀ ਦਿਨ ਵਿੱਚ ਕਈ ਵਾਰ ਮੂੰਹ ਵਿਚ ਧੂੜਨਾ।

## (੩੯੫) ਬਚੇ ਦੀ ਕਾਲੀ ਖੰਘ ਦਾ ਇਲਾਜ

ਜੌਂ ਖਾਰ ਇਕ ਮਾਸ਼ਾ, ਕਾਲੀਆਂ ਮਰਚਾਂ ਦੋ ਮਾਸ਼ੇ, ਮਘਾਂ ਚਾਰ ਮਾਸ਼ੇ, ਅਨਾਰ ਦਾ ਛਿਲੜ ਅਠ ਮਾਸ਼ੇ, ਪੁਰਾਣਾ

ਗੁੜ ਸੋਲਾਂ ਮਾਸ਼ੇ ਸਭ ਬਰੀਕ ਪੀਸ ਕੇ ਮਿਲਾ ਕੇ ਮੂੰਗ ਦੇ ਦਾਣੇ ਬ੍ਰਾਬਰ ਗੋਲੀਆਂ ਬਨਾ ਲਵੋ, ਸਾਲ ਦੇ ਬਾਲਕ ਨੂੰ ਇਕ ਗੋਲੀ ਸਵੇਰੇ ਇਕ ਦੁਪੈਹਰੇ ਤੇ ਇਕ ਸ਼ਾਮ ਨੂੰ ਖੁਲਾ ਦਿਆ ਕਰੋ।

## (੩੯੬) ਕੰਨ ਵਗਦੇ ਦਾ ਇਲ਼ਾਜ

ਸ਼ੈਹਦ ਖਾਲਸਾ ਦਸ ਮਾਸ਼ੇ, ਕੇਸਰ (ਜ਼ਾਫਰਾਨ) ਇਕ ਮਾਸ਼ਾ, ਦੁਧ ਬਕਰੀ ਦਾ ਤਿੰਨ ਤੋਲੇ ਕੇਸਰ ਨੂੰ ਪੈਹਲਾਂ ਬਕਰੀ ਦੇ ਦੁਧ ਵਿਚ ਪੀਸ ਕੇ ਫਿਰ ਸਭ ਚੀਜ਼ਾਂ ਰਲਾ ਕੇ ਅੱਗ ਉਪਰ ਰਖ ਕੇ ਪਕਾ ਲਉ ਫੇਰ ਲੋੜ ਅਨੁਸਾਰ ਗਰਮ ਕਰਕੇ ਕੰਨ ਵਿਚ ਪਾਵਣ ਤੇ ਆਰਾਮ ਹੋ ਜਾਏਗਾ॥

## (੩੯੭) ਕੰਨ ਪੀੜ ਦਾ ਇਲਾਜ

ਕੇਸਰ, ਜਾਫਲ, ਜਵਤਰੀ, ਅਫੀਮ ਚਾਰੇ ਚੀਜ਼ਾਂ ਸਮ ਵਜ਼ਨ ਬਰੀਕ ਪੀਸ ਕੇ ਸ਼ੈਹਦ ਵਿਚ ਅਧੀ ੨ ਰਤੀ ਪ੍ਰਮਾਣ ਗੋਲੀਆਂ ਬਨਾਓ ਲੋੜ ਵੇਲੇ ਇਕ ਗੋਲੀ ਜ਼ਨਾਨੀ ਜਾਂ ਬਕਰੀ ਦੇ ਦੁਧ ਵਿਚ ਘਿਸ ਕੇ ਗਰਮ ਕਰਕੇ ਕੰਨ ਵਿਚ ਪਾ ਦੇਓ॥

## (੩੯੮) ਦੁਖਦੀਆਂ ਅੱਖਾਂ ਦਾ ਲੇਪ

ਚਿਟੀ ਫਟਕੜੀ ਫੁਲ ਕੀਤੀ ਹੋਈ ਚਾਰ ਮਾਸ਼ੇ, ਰਸੌਂਤ ਅੱਠ ਮਾਸ਼ੇ, ਕਚੀ ਅਫੀਮ ਦੋ ਮਾਸ਼ੇ, ਨਿੰਮ ਦੇ ਕਾਲੇ ਪਤ੍ਰ ਚਾਰ ਮਾਸ਼ੇ, ਅਸਲੀ ਕੇਸਰ ਪੰਜ ਤੀਲੇ ਸਭ ਚੀਜ ਸਾਫ ਕੀਤੇ ਹੋਏ ਲੋਹੇ ਦੇ ਭਾਂਡੇ ਵਿਚ ਲੋਹੇ ਦੇ ਦਸਤੇ ਨਾਲ ਚੰਗੀਤਰਾਂ ਖਰਲ ਕਰੋ ਤੇ ਥੋੜਾ ਠੰਡਾ ਜਲ ਪਾ ਕੇ ਨਰਮ ਕਰਕੇ ਛੋਟੀਆਂ ੨ ਗੋਲੀਆਂ ਬਣਾ ਰਖੋ ਲੋੜ ਵੇਲੇ ਗੋਲੀ ਅਰਕ ਗੁਲਾਬ ਜਾਂ ਠੰਡੇ ਪਾਣੀ ਵਿਚ ਘਿਸ ਕੇ ਪਤਲਾ ਜੇਹਾ

ਲੇਪ ਅੱਖਾਂ ਦੇ ਉਪਰ ੨ ਕਰ ਦੇਣਾ ਦੋ ਵਾਰੀ ਰੋਜ ਆਰਾਮ ਔਂਦੇ ਤਕ।

## (੩੮੯) ਚੌਥੇ ਤਪ ਦਾ ਇਲਾਜ

ਨਸ਼ਾਦਰ ਡੇੜ ਮਾਸ਼ਾ, ਮਿਰਚਾਂ ਕਾਲੀਆਂ ਛੇ ਦਾਣੇ ਦੋਨੋਂ ਬਰੀਕ ਪੀਸ ਕੇ ਤਿੰਨ ਪੁੜੀਆਂ ਕਰ ਲਉ ਵਾਰੀ ਵਾਲੇ ਦਿਨ ਡੇੜ ੨ ਘੰਟੇ ਬਾਦ ਤਿੰਨ ਪੁੜੀਆਂ ਠੰਡੇ ਜਲ ਨਾਲ ਖਾ ਲਓ॥

## (੩੯੦) ਖੂਨੀ ਬਵਾਸੀਰ ਦਾ ਇਲਾਜ

ਨਗ ਕੇਸਰ ਤਿੰਨ ਮਾਸ਼ੇ, ਮਿਸ਼ਰੀ ਛੇ ਮਾਸ਼ੇ ਬਰੀਕ ਪੀਸ ਕੇ ਗਊ ਦੇ ਮਖਣ ਵਿਚ ਰਲਾ ਕੇ ਖਾਓ, ਪਿਛੋਂ ਬਕਰੀ ਜਾਂ ਗਊ ਦਾ ਤਾਜਾ ਦੁਧ ਪੀ ਲਵੋ, ਇਸ ਤਰਾਂ ੪੯ ਦਿਨ ਦਵਾਈ ਕਰਨ ਨਾਲ ਆਰਾਮ ਆ ਜਾਵੇਗਾ।

## (੩੯੧) ਮੌਸਮੀ ਤਪ ਦਾ ਇਲਾਜ

ਚਿਟੀ ਫਟਕੜੀ ਫੁਲ ਕੀਤੀ ਹੋਈ ਦੋ ਤੋਲੇ, ਮਿਸ਼ਰੀ ਦੇਸੀ ਇਕ ਤੋਲਾ, ਲੌਂਗ ਦੋ ਮਾਸ਼ੇ ਬਰੀਕ ਪੀਸਕੇ ਚਾਰ ੨ ਰਤੀ ਦੀਆਂ ਦਿਨ ਵਿਚ ਦੋ ਜਾਂ ਤਿੰਨ ਪੁੜੀਆਂ ਨਿੰਬੂ ਦੀ ਕਚੀ ਭਾਵੇਂ ਪਕੀ ਸਕੰਜਬੀ ਹੋਵੇ ਜਾਂ ਪਤਾਸਿਆਂ ਦੇ ਸ਼ਰਬਤ ਅਥਵਾ ਤਾਜ਼ੇ ਜਲ ਨਾਲ ਦੋ ਤਿੰਨ ਦਿਨ ਖਾਣ ਤੇ ਆਰਾਮ ਹੋ ਜਾਏਗਾ॥

## (੩੯੨) ਹਿਚਕੀ ਦਾ ਇਲਾਜ

ਚਾਰ ਤੋਲੇ ਗਾਜਰਾਂ ਦੇ ਬੀਜ ਪਾਣੀ ਵਿਚ ਉਬਾਲਕੇ ਪੁਣ ਕੇ ਵਿਚ ਇਕ ਤੋਲਾ ਸ਼ਹਿਦ ਚੰਗਾ ਮਿਲਾ ਕੇ ਪੀ ਲਵੋ॥

## (੩੯੩) ਕੈ ਦਾ ਇਲਾਜ

ਛਿਲਕਾ ਸੁਕੇ ਹੋਏ ਆਉਲਿਆਂ ਦਾ ਛੇ ਮਾਸ਼ੇ, ਚੰਦਨ ਬੂਰਾ ਸਫੈਦਾ ਛੇ ਮਾਸ਼ੇ, ਇਨਾਂ ਦੋਹਾਂ ਚੀਜਾਂ ਨੂੰ ਕਿਸੇ ਮਿਟੀ ਦੇ ਬਰਤਨ ਵਿਚ ਥੋੜੇ ਜਲ ਵਿਚ ਉਬਾਲਕੇ ਓਹ ਪਾਣੀ ਮਲਕੇ ਪੁਣ ਕੇ ਇਕ ਤੋਲਾ ਅਸਲੀ ਸ਼ੈਹਦ ਮਿਲਾ ਕੇ ਥੋੜਾ ੨ ਕਰਕੇ ਪਿਲਾਓ ਉਲਟੀਆਂ ਰੁਕ ਜਾਣਗੀਆਂ।

## (੩੯੪) ਬਦਹਜ਼ਮੀ ਜਾਂ ਹੈਜ਼ੇ ਦਾ ਇਲਾਜ

ਲੌਂਗ ਚਾਰ ਮਾਸ਼ੇ, ਦਾਰ ਚੀਨੀ ਤ੍ਰੀਹ ਮਾਸ਼ੇ, ਸੁਹਾਗਾ ਚਿਟਾ ਫੁਲ ਕੀਤਾ ਹੋਇਆ ਤ੍ਰੀਹ ਮਾਸ਼ੇ, ਇਲਾਚੀ ਦਾਣਾ ਤ੍ਰੀਹ ਮਾਸ਼ੇ, ਚਿਤਰਕ ਤ੍ਰੀਹ ਮਾਸ਼ੇ, ਮਿਰਚਾਂ ਕਾਲੀਆਂ ਪੰਦਰਾਂ ਮਾਸ਼ੇ, ਲੂਣ ਦੇਸੀ ਤਿੰਨ ਤੋਲੇ ਸਭ ਚੀਜਾਂ ਰਲਾ ਕੇ ਕੁਟ ਕੇ ਛਾਣ ਕੇ ਬਰੀਕ ਕਰ ਰਖੋ, ਖੁਰਾਕ ਇਕ ਮਾਸ਼ੇ ਤੋਂ ਤਿੰਨ ਮਾਸ਼ੇ ਤਕ ਗਰਮ ਪਾਣੀ ਨਾਲ ਦੋ ਜਾ ਤਿੰਨ ਖੁਰਾਕਾਂ ਲੋੜ ਅਨੁਸਾਰ ਇਕ ਦਿਨ ਵਿਚ ਦਿਓ।

## (੩੯੫) ਸਰਦੀ ਦੇ ਤਪ ਦਾ ਇਲਾਜ

ਗਲੋ ਦਾ ਆਟਾ, ਪੀਪਰੀ ( ਮਘ ) ਸੁੰਠੀ, ਸਮਾਨ ਭਾਗ ਪੀਸ ਕੇ ਇਕ ਮਾਸ਼ਾ, ਦਵਾਈ ਸ਼ੈਹਦ ਵਿਚ ਮਿਲਾਕੇ ਚਟੋ ਇਕ ਵੇਰੀ ਸਵੇਰੇ ਇਕ ਵੇਰੀ ਸ਼ਾਮ ਨੂੰ।

## (੩੯੬) ਵਾਲਾਂ ਦੇ ਗਿਰਨ ਦਾ ਇਲਾਜ

ਆਮਲਿਆਂ ਨੂੰ ਬੋਹਰ ਦੇ ਦੁਧ ਦੀ ਪੁਠ ਦੇਕੇ ਖੁਸ਼ਕ ਕਰਕੇ ਲੋੜ ਅਨੁਸਾਰ ਜਲ ਵਿਚ ਪੀਸ ਕੇ ਜਿਥੋਂ ਵਾਲ ਗਿਰਦੇ ਹੋਵਨ ਲੇਪ ਕਰ ਦਿਓ ਸਤ ਕੁ ਦਿਨ ਐਸਾ ਕਰਨ

ਨਾਲ ਵਾਲ ਗਿਰਨੋ ਰੁਕ ਜਾਣਗੇ ।

## (੩੯੭) ਭਗੰਦਰ ਵਾਸਤੇ ਇਲਾਜ

ਭੰਗ ( ਸੁਖੇ ) ਦਾ ਨੁਗਦਾ ਗਰਮ ਕਰਕੇ ਉਸ ਦਾ ਸੇਕ ਦੇਣ ਤੇ ਭਗੰਦਰ ਨੂੰ ਆਰਾਮ ਹੋ ਜਾਵਗਾ।

## (੩੯੮) ਭੰਗ ਦਾ ਨਸ਼ਾ ਹਟਾਣ ਲਈ

ਖਟੀ ਦਹੀਂ ਦੀ ਲਸੀ ਕਰਕੇ ਪੀਓ ਭੰਗ ਦਾ ਨਸ਼ਾ ਉਤਰ ਜਾਏਗਾ ।

## (੩੯੯) ਭੁਲਾਵੇ ਦੀ ਵਿਖ ਵਾਸਤੇ

ਪਨੀਰ ਵਿਚ ਤੇਲ ਘੋਟ ਕੇ ਲੇਪ ਕਰਨਾ ਅਥਵਾ ਮਿਠੇ ਤੇਲ ਦੀ ਟਕੋਰ, ਇਸੇ ਤਰਾਂ ਰਾਤੀ ਦੇ ਤੇਲ ਦੀ ਟਕੋਰ ਭੀ ਗੁਣਕਾਰ ਹੈ ।

## (੪੦੦) ਅੰਧਰਾਤੇ ਦਾ ਇਲਾਜ

ਪਿਆਜ਼ ਦਾ ਰਸਾ ਦੋ ਬੂੰਦਾਂ ਨੇਤਰਾਂ ਵਿਚ ਪਾਵਨ ਤੇ ਆਰਾਮ ਹੋ ਜਾਏਗਾ ।

## (੪੦੧) ਰੱਕਤ ਪ੍ਰਦਰ

ਇਸਤ੍ਰੀਆਂ ਦੇ ਬੇ ਮਰਯਾਦਾ ਸਦਾ ਖ਼ੂਨ ਦੇ ਜਾਰੀ ਰਹਿਣ ਵਾਸਤੇ ਰਾਤ ਨੂੰ ਇਕਤੋਲਾ ਕਥ ਦਰੜਾ ਕਰਕੇ ਪਾਣੀ ਵਿਚ ਸੇੜ ਦਿਓ ਸਵੇਰੇ ਉਸਦਾ ਪਾਣੀ ਨਿਤਾਰ ਕੇ ਸ਼ਹਿਦ ਪਾਕੇ ਰੋਜ਼ ਪੀ ਲਿਆ ਕਰੋ ।

## (੪੦੨) ਧੁੰਦ ਹਟੌਣ ਦਾ ਇਲਾਜ

ਅੰਬੀਆ ਹਲਦੀ ਇਸਤ੍ਰੀ ਦੇ ਦੁੱਧ ਵਿੱਚ ਘਿਸਕੇ ਨੇਤ੍ਰਾਂ ਵਿੱਚ ਪਾਓ ਧੁੰਦ ਹਟ ਜਾਏਗੀ ।

## (੪੦੩) ਸ਼ਰੀਰਨੂੰ ਪਤਲਾ ਕਰਨ ਦਾ ਇਲਾਜ

ਕੁਸ਼ਤਾ ਫੁਲਾਦ ਇਕ ਤੋਲਾ, ਏਲੂਆ ਸੁਹਾਗਾ ਦੋ ਮਾਸ਼ੇ ਦੋਨਾਂਨੂੰ ਬਾਰੀਕ ਕਰਕੇ ਚਾਰ ਪੈਹਰ ਕਵਾਰ ਦੇ ਰਸ ਵਿਚ ਖਰਲ ਕਰਕੇ ਰਤੀ ੨ ਪ੍ਰਮਾਣ ਗੋਲੀਆਂ ਬਣਾ ਲਓ ਇਕ ਗੋਲੀ ਸਵੇਰ ਵੇਲੇ ਦੋ ਰਾਤ ਸੌਂਦੀ ਵਾਰੀ ਬਾਦਾਮਰੋਗਨ ਘਿਓ ਜਾ ਜਲ ਨਾਲ ੨੯ ਦਿਨ ਨਿਗਲ ਜਾਓ ਇਸ ਨਾਲ ਸਰੀਰ ਦਾ ਮੋਟਾ ਪਨ ਦੂਰ ਹੋ ਜਾਏਗਾ।

## (੪੦੪) ਦਾੜ੍ਹ ਦਰਦ ਦਾ ਸਿੱਧ ਇਲਾਜ

ਮਿਠਾ ਤੇਲੀਆ, ਕਾਲੀਆਂ ਮਰਚਾਂ, ਸਮਾਨ ਵਜਨ ਲੈਕੇ ਬਰੀਕ ਪੀਸਕੇ ਪਿਆਜ਼ ਦੇ ਪਾਣੀ ਵਿੱਚ ਖਰਲ ਕਰੋ ਮੋਟੀ ਸਰੋਂ ਦੇ ਬਰਾਬਰ ਗੋਲੀਆਂ ਤਿਆਰ ਕਰਕੇ ਛਾਵੇਂ ਸੁਕਾ ਲਵੋ ਇਕ ਗੋਲੀ ਦਰਦ ਦੇ ਉਪਰ ਮਲਕੇ ਲਾਲਾਂ ਵਗਾ ਦੇਣੀਆਂ ।

## (੪੦੫) ਵੀਰਯ ਸੰਬੰਧੀ ਇਲਾਜ ਦੀਆਂ ਗੋਲੀਆਂ

ਜਾਇਫਲ, ਕੇਸਰ ਅਸਲੀ, ਪੋਸਤ ਖਸ਼ਖਾਸ਼ ਦਾ ਹਰ ਇਕ ਦੋ ਤੋਲੇ ਕਸਤੂਰੀ ਮੁਸ਼ਕੰਬਰ ਚਾਰ ੨ ਰਤੀ ਪ੍ਰਮਾਣ ਸਭ ਚੀਜ਼ਾਂ ਬਰੀਕ ਪੀਸਕੇ ਦੁਧ ਵਿੱਚ ਰਤੀ ੨ ਪ੍ਰਮਾਣ ਗੋਲੀਆਂ ਤਿਆਰ ਕਰਕੇ ਛਾਵੇਂ ਸੁਕਾ ਰਖੋ ਖੁਰਾਕ ਇਕ ਤੋਂ ਤਿੰਨ ਗੋਲੀਆਂ ਤਕ ਰਾਤ ਸੌਂਦੀ ਵੇਰੀ ਸ਼ੀਰ ਗਰਮ ਨਾਲ ਨਿਗਲ ਜਾਓ ।

## (੪੦੬) ਅੱਖੀਆਂ ਦੇ ਪਲਕਾਂ ਦਾ ਸੁਰਖ ਤੇ ਮੋਟਾ ਹੋਜਾਣਾ

ਤੂਤੀਆ ਸਬਜ਼ ਛੇ ਮਾਸ਼ੇ, ਕਲਮੀ ਸ਼ੋਰਾ ਦੋ ਮਾਸ਼ੇ ਮਿਲਾਕੇ ਬ੍ਰੀਕ ਕਰੋ ਤੇ ਅੱਧੀ ਰਤੀ ਸਵੇਰੇ ਸ਼ਾਮ ਪਾਣੀ ਵਿਚ ਮਿਲਾਕੇ ਪਲਕਾਂ ਤੇ ਲਾਓ ਤੇ ਸੌਣ ਵੇਲੇ ਅਤ੍ਰੀਫਲ ਕਸ਼ਨੀਜ਼ ਖਾਓ ।

## (੪੦੭) ਦਾਲ ਦਾ ਚੰਗਾ ਮਿਸਾਲਾ

ਹਿੰਗ ਭੁੰਨੀ ਹੋਈ ੩ ਮਾਸ਼ੇ, ਅੰਬ ਦੀਆਂ ਸੁਕੀਆਂ ਕਚਰੀਆਂ ਦੋ ਤੋਲੇ, ਸੁੰਢ ਦੋ ਤੋਲੇ, ਧਨੀਆਂ ਦੋ ਤੋਲੇ, ਜੀਰਾ ਚਿਟਾ ਭੁਨਿਆ ਹੋਇਆ ਦੋ ਤੋਲੇ, ਵਡੀ ਇਲਾਚੀ ਛੇ ਮਾਸ਼ੇ, ਜੀਰਾ ਕਾਲਾ ਛੇ ਮਾਸ਼ੇ, ਕਾਲੀ ਮਰਚ ਛੇ ਮਾਸ਼ੇ ਲੌਂਗ ਛੇ ਮਾਸ਼ੇ, ਸੂਹੀ ਮਰਚ ਦੋ ਤੋਲੇ, ਲੇਮੂ ਦਾ ਸਤ ਛੇ ਮਾਸ਼ੇ, ਸੇਂਧਾ ਲੂਣ ਦੋ ਤੋਲੇ, ਲਾਹੌਰੀ ਲੂਣ ਦੋ ਤੋਲੇ ਸਾਰਿਆਂ ਨੂੰ ਕੁਟਕੇ ਮੈਦਾ ਬਣਾ ਲਓ ਜੇਕਰ ਐਵੇਂ ਖਾਓ ਤਾਂ ਚੂਰਨ ਦਾ ਕੰਮ ਦੇਵੇਗਾ ਜੇ ਪਾਣੀ ਮਿਲਾ ਲਓ ਤਾਂ ਚਟਣੀ ਬਣ ਜਾਏਗੀ ਜੇ ਦਾਲ ਵਿੱਚ ਪਾਓ ਤੇ ਮਿਸਾਲਾ ਹੈ।

## (੪੦੮) ਕੰਨ ਦਾ ਦਰਦ

ਦਰਦ ਕਿਤਨੀ ਮੁਦਤ ਦਾ ਕਿਉਂ ਨਾ ਹੋਵੇ ਤੇ ਪੀਪ ਵੀ ਆਂਵਦੀ ਹੋਵੇ ਤਾਂ ਹੇਠ ਲਿਖੇ ਨੁਸਖੇ ਨਾਲ ਜਲਦੀ ਆਰਾਮ ਆ ਜਾਏਗਾ ਗੁਲ ਰੋਗਨ ਇਕ ਹਿਸਾ, ਤੇਲ ਨਿੰਮ ਦੋ ਹਿਸੇ, ਅੰਗੂਰੀ ਸਿਰਕਾ ਇਕ ਹਿਸਾ ਸਾਰਿਆਂ ਨੂੰ ਮਿਲਾਕੇ ਕਾਂਸੀ ਦੇ ਭਾਂਡੇ ਵਿਚ ਪਾਕੇ ਇਤਨਾ ਗਰਮ ਕਰੋ ਕੇ ਝਗ

ਮਰ ਜਾਏ ਮਗਰੋਂ ਲੋੜ ਅਨਸਾਰ ਇਕ ਜਾ ਦੋ ਬੂੰਦਾਂ ਪਾ ਲਓ ਬਹੁਤ ਚੰਗੀ ਦਵਾਈ ਹੈ।

## (੪੦੯) ਖਾਂਸੀ ਦਾ ਇਲਾਜ ਯੂਨਾਨੀ

ਰਾਈ ਇਕ ਮਾਸ਼ਾ, ਸ਼ੈਹਦ ਚਾਰ ਮਾਸ਼ੇ ਮਿਲਾਕੇ ਚਟੋ।

## (੪੧੦) ਖਾਂਸੀ ਦਾ ਇਲਾਜ ਵੈਦਕ

ਕਕੜ ਸਿੰਗੀ, ਮੁਲਠੀ, ਕਾਲੀ ਮਰਚ, ਕਥਾ, ਗੋਂਦ ਬਬੋਲ, ਅਫੀਮ ਸਾਰੀਆਂ ਚੀਜ਼ਾਂ ਮਿਲਾਕੇ ਇਕ ਸਮਾਨ ਰਲਾਕੇ ਬਬੋਲ ਦੇ ਅਰਕ ਵਿੱਚ ਖਰਲ ਕਰਕੇ ਮਟਰ ਪ੍ਰਮਾਣ ਗੋਲੀਆਂ ਬਣਾਓ ਇਕ ਗੋਲੀ ਸਵੇਰੇ ਤੇ ਇਕ ਸ਼ਾਮ ਨੂੰ ਖਾਓ।

## (੪੧੧) ਬਵਾਸੀਰ ਦੀਆਂ ਗੋਲੀਆਂ

ਬਵਾਸੀਰ ਖੂਨੀ ਜਾਂ ਬਾਦੀ ਵਾਲੀ ਹੋਵੇ ਅੰਦਰ ਦੀ ਜਾ ਬਾਹਰ ਦੀ ਹੋਵੇ ਹਰ ਕਿਸਮ ਦੀ ਬਵਾਸੀਰ ਨੂੰ ਦੂਰ ਕਰਦੀਆਂ ਹਨ। ਨੁਸਖਾ ਹੇਠ ਲਿਖਿਆ ਹੈ:—

ਮਗਜ਼ ਤੁਖਮਨੀਂਮ, ਮਗਜ਼ ਤੁਖਮ ਸੋਸਨ, ਮਗਜ਼ ਤੁਖਮ ਬਕਾਇਨ, ਮਗਜ਼ ਤੁਖਮ ਕਰੰਜੂਆ,ਹਰਇਕ ਚਾਰ ੨ ਤੋਲੇ, ਬੂਟੀ ਹਰਨ ਖੁਰੀ, ਮਕੋ ਸਬਜ਼ ਹਰ ਇਕ ਇਕ ਛਟਾਂਕ,ਇਕ ਸੇਰ ਪਾਨੀ ਵਿਚ ਪਾਕੇ ਪਕਾਓ ਤੇ ਗਾੜ੍ਹਾ ਬਣਾ ਲਓ ਫੇਰ ਪੋਸਤਹਲੀਲਾ ਜ਼ਰਦ ਚਾਰਤੋਲੇ, ਮਿਠੀਆਂ ਸੁਰੰਜਾਂ ਚਾਰ ਤੋਲੇ, ਏਲੂਵਾ ਛੇ ਤੋਲੇ ਦਾ ਮੈਦਾ ਬਣਾਓ ਤੇ ਪਾਣੀ ਨਾਲ ਢਾਈ ਰਤੀ ਦੀ ਗੋਲੀਬਣਾਓ ਇਕ ਗੋਲੀ ਸਵੇਰੇ ਤੇ ਇਕ ਸ਼ਾਮ ਨੂੰ ਤਾਜ਼ੇ ਪਾਣੀ ਨਾਲ ਖਾਓ ਸਤ ਦਿਨ ਦਵਾਈ ਖਾਕੇ ਦੋ ਦਿਨ ਨਾਗਾ ਕਰੋ ਇਕ ਮਹੀਨਾ ਖਾਣ ਤੇ

ਪੁਰਾਣੀ ਤੋਂ ਪੁਰਾਣੀ ਬਵਾਸੀਰ ਹਟ ਜਾਏਗੀ।

## (੪੧੨) ਤਲਵਾਰ ਚਾਕੂ ਬੰਦੂਕ ਨੂੰ ਜ਼ੌਹਰਦਾਰ ਬਨਾਨਾ

ਸ਼ੋਰੇ ਦੇ ਇਕ ਤੋਲੇ ਤੇਜ਼ਾਬ ਵਿੱਚ ੪੦ ਤੋਲੇ ਪਾਣੀ ਮਿਲਾਕੇ ਤਿਆਰ ਕਰ ਲਓ ਫੇਰ ਜੇਹੜੀ ਚੀਜ਼ ਜੋਹਰ ਦਾਰ ਬਨਾਣੀ ਹੋ ਉਸਨੂੰ ਅੱਗ ਵਿੱਚ ਤਪਾਕੇ ਇਸ ਪਾਣੀ ਵਿਚ ਗੋਤਾ ਦਿਓ ।

## (੪੧੩) ਬਿਨਾ ਕਲਾਦੇ ਚਾਂਦੀ ਦਾ ਪਾਣੀ ਚੜ੍ਹਾਨਾ

ਸਿਲਵਰ ਕਾਸਟਕ ਤਿੰਨ ਮਾਸ਼ੇ ਨੂੰ ਪਾਓ ਪਾਣੀ ਵਿਚ ਗਾਲੋ ਤੇ ਤਿੰਨ ਮਾਸ਼ੇ ਹਾਈਪਲੋ ਸਲਫਾਈਡ ਸੋਡਾ ਮਿਲਾਓ ਜਦ ਦੋਵੇਂ ਗਲਕੇ ਸਲੋਸ਼ਨ ਬਣ ਜਾਣ ਤਾਂ ਸਪੰਚ ਨੂੰ ਡੋਬ ਕੇ ਤਾਂਏ ਜਾਂ ਪਿਤਲ ਦੇ ਸਾਫ ਭਾਂਡੇ ਤੇ ਮਲੋ ਚਾਂਦੀ ਦਾ ਪਾਣੀ ਚੜ੍ਹ ਜਾਇਗਾ।

## (੪੧੪) ਸੰਗਬਸਰੀ ਦੀ ਪਹਿਚਾਣ

ਚੰਗੀ ਸੰਗ ਬਸਰੀ ਉਸਨੂੰ ਆਖਦੇ ਹਨ ਜਿਸ ਤੇ ਹਿੰਗ ਰਖੀਏ ਤਾਂ ਉਸ ਦੀ ਖੁਸ਼ਬੂ ਦੂਰ ਹੋ ਜਾਏ।

## (੪੧੫) ਸੁਜ਼ਾਕ ਦਾ ਇਲਾਜ

ਦਾਰਚੀਨੀ ਦਾ ਮੈਦਾ ਤਿੰਨ ਰਤੀਆਂ, ਸ਼ੋਰਾ ਪੰਜ ਰਤੀਆਂ, ਸੋਡਾ ਤਿੰਨ ਰਤੀਆਂ, ਕਬਾਬ ਚੀਨੀ ਦਾ ਮੈਦਾ ਅੱਠ ਰਤੀਆਂ, ਸੰਦਲ ਦਾ ਮੈਦਾ ਪੰਜ ਰਤੀਆਂ, ਇਹ ਪੌਡਰ ਹੈ ਦਿਨ ਵਿਚ ਦੋ ਵਾਰ ਵਰਤੋ।

## (੪੧੬) ਖੁਰਕ ਦਾ ਯੂਨਾਨੀ ਇਲਾਜ

ਸਫੈਦਾ ਦੋ ਮਾਸ਼ੇ, ਰਸੌਂਤ ਦੋ ਮਾਸ਼ੇ, ਨਿਰਬਸੀ ਇਕ ਮਾਸ਼ਾ, ਕਾਫੂਰ ਇਕ ਮਾਸ਼ਾ, ਰੋਗਨ ਜ਼ਰਦ ਪੰਦਰਾਂ ਤੋਲੇ, ਘਿਓ ਨੂੰ ਇਕ ਸੌ ਵਾਰ ਪਾਣੀ ਵਿਚ ਧੋਕੇ ਦਵਾਈਆਂ ਨੂੰ ਬਰੀਕ ਪੀਸਕੇ ਲੋਹੇ ਦੀ ਕੜਾਹੀ ਵਿਚ ਘਿਉ ਸਮੇਤ ਪਾ ਕੇ ਲੋਹੇ ਦੇ ਦਸਤੇ ਨਾਲ ਚੰਗੀ ਤਰਹਾਂ ਕੁਟੋ ਤੇ ਧੁਪ ਵਿਚ ਬੈਠਕੇ ਮਾਲਸ਼ ਕਰੋ ਤਿੰਨ ਦਿਨ ਵਿਚ ਆਰਾਮ ਹੋ ਜਾਏਗਾ।

## (੪੧੭) ਦਾਦ ਦਾ ਨੁਸਖਾ

ਸੁਹਾਗਾ ਇਕ ਹਿਸਾ, ਗੁਗਲ ਇਕ ਹਿਸਾ, ਗੰਧਕ ਇਕ ਹਿਸਾ, ਗਲੋ ਇਕ ਹਿਸਾ, ਪਾਰਾ ਇਕ ਹਿਸਾ, ਸਾਰੀਆਂ ਦਵਾਈਆਂ ਨੂੰ ਖੂਬ ਘੋਟ ਕੇ ਗੋਲੀਆਂ ਬਣਾ ਲਓ ਤੇ ਲੋੜ ਵੇਲੇ ਸਿਰਕੇ ਜਾਂ ਪਾਣੀਵਿਚਗੋਲੀ ਘਸਾਕੇ ਦਾਦ ਤੇ ਮਲੋ ਕੁਝ ਦਿਨਾਂ ਵਿਚ ਆਰਾਮ ਹੋ ਜਾਇਗਾ।

## (੪੧੮) ਸਿਰ ਦਰਦ ਦਾ ਨੁਸਖਾ

ਕਲੋਰੋ ਹਾਈਡ ਰਾਡ ਦੋ ਗਰੀਨ, ਕਾਫੂਰ ਦੋ ਗਰੀਨ ਦੋਨਾਂ ਨੂੰ ਚੰਗੀ ਤਰਹਾਂ ਪੀਸੋ ਇਕ ਕਿਸਮ ਦਾ ਅਰਕ ਹੋ ਜਾਏਗਾ ਇਸ ਦਾ ਲੇਪ ਕਰਨ ਨਾਲ ਪੰਜ ਮਿੰਟ ਵਿਚ ਸਿਰ ਦਰਦ ਹਟ ਜਾਂਦਾ ਹੈ।

## (੪੧੯) ਕੰਨ ਦੇ ਦਰਦ ਦਾ ਤੇਲ

ਕਲੋਰੋ ਫਾਰਮ ਦੋ ਹਿਸੇ, ਸਪਿਰਟ ਰਕਈ ਫਾਇਡ ਇਕ ਹਿਸਾ, ਗਲੈਸਰੀਨ ਇਕ ਹਿਸਾ, ਪਾਣੀ ਦੋ ਹਿਸੇ ਕੁਝ ਬੂੰਦਾਂ ਕੰਨ ਵਿਚ ਪਾਓ ਜਲਦੀ ਆਰਾਮ ਹੋ ਜਾਏਗਾ।

## (੪੨੦) ਗੰਧਕ ਸੁਰਖ

ਅੰਡਿਆਂ ਦੀ ਜ਼ਰਦੀ ਦਾ ਤੇਲ ਕਢ ਕੇ ਗੰਧਕ ਪਾਕੇ ਇਤਨੀ ਖਰਲ ਕਰੋ ਕੇ ਸਖਤ ਹੋ ਜਾਇ ਫੇਰ ਓਹਨੂੰ ਸਾਰਾ ਦਿਨ ਸਿਰਕੇ ਵਿਚ ਖਰਲ ਕਰੋ ਤੇ ਕੜਛੀ ਵਿਚ ਪਾਕੇ ਅਗ ਤੇ ਰਖ ਦੇਓ ਤੇ ਗੰਧਕ ਪਿਘਲ ਕੇ ਅਡ ਹੋ ਜਾਏ ਤੇ ਉਸਦਾ ਮੈਲ ਸਮੇਤ ਅੰਡਿਆਂ ਦੇ ਤੇਲ ਵਿਚੋਂ ਅੱਡ ਹੋਕੇ ਰੈਹ ਜਾਏ ਫੇਰ ਦੂਜੀ ਵਾਰ ਦੂਜੇ ਤੇਲ ਵਿਚ ਖਰਲ ਕਰਕੇ ਅਮਲ ਇਸੇ ਤਰਾਂ ਕਰੋ ਸਤ੍ਰ ਵਾਰ ਅਮਲ ਕਰਨ ਨਾਲ ਗੰਧਕ ਸੁਰਖ ਮੋਤੀ ਵਾਂਗ ਚਮਕੇਗੀ ਇਸ ਚੀਜ਼ ਨੂੰ ਬੜੇ ੨ ਉਸਤਾਦ ਮੰਨਦੇ ਹਨ। ਫਾਇਦਾ। ਇਕ ਰਤੀ ਰੋਜ ਖਾਣ ਨਾਲ ਬਦਨ ਸੁਰਖ ਹੁੰਦਾ ਹੈ ਬੀਰਜ ਵਧਾਂਦੀ ਹੈ ਖੂਨ ਸਾਫ ਕਰਦੀ ਹੈ, ਖਾਰਸ਼, ਬਵਾਸੀਰ ਤੇ ਸਾਰੀਆਂ ਖੂਨੀਦੀਆਂ ਬੀਮਾਰੀਆਂ ਨੂੰ ਲਾਭ ਪਹੁੰਚਾਂਦੀ ਹੈ ਨਜਲੇ ਨੂੰ ਵੀ ਦੂਰ ਕਰ ਦੇਂਦੀ ਹੈ।

## (੪੨੧) ਸੜੇ ਹੋਏ ਬੂਟੇ

ਜੇਕਰ ਗਮਲਿਆਂ ਵਿਚ ਨਾਈਟਰਟ ਆਫ ਸੋਡਾ ਪਾਣੀ ਵਿਚ ਘੋਲ ਕੇ ਪਾਇਆ ਜਾਏ ਤਾਂ ਬੂਟੇ ਹਰੇ ਭਰੇ ਹੋ ਜਾਣਗੇ।

## (੪੨੨) ਤਰਪਾਲ ਬਨਾਣ ਦਾ ਰੋਗਨ

ਮੋਮ ਪੰਜ ਤੋਲੇ, ਚਰਬੀ ਪੰਜ ਤੋਲੇ, ਚਪੜਾ ਲਾਖ ਪੰਜ ਤੋਲੇ, ਤਾਰਪੀਨ ਇਕ ਪਾਓ, ਸੁਰਮਾਂ ਲੋੜ ਅਨੁਸਾਰ ਮਿਲਾ ਕੇ ਰੋਗਨ ਬਣਾ ਲਵੋ ਤੇ ਟਾਟ ਤੇ ਲਾ ਦਿਓ।

## (੪੨੩) ਬਨਾਵਟੀ ਬ੍ਰਿਛ ਸ਼ੀਸ਼ੇ ਵਿਚ

ਸਟਰਾਂਗ ਸਪਿਰਟ ਆਫ ਨਾਟੀਅਰ ਮੇਂ ਲੋਹੇ ਦਾ ਬੁਰਾਦਾ ਪਾ ਕੇ ਅਗ ਲਾਓ ਜਿਤਨਾ ਬੁਰਾਦਾ ਗਲੇ ਗਾਲੋ ਫੇਰ ਇਸ ਨੂੰ ਕਚ ਵਿਚ ਪਾ ਕੇ ਗੰਧਕ ਦੇ ਤੇਜ਼ਾਬ ਦੀਆਂ ਕੁਝ ਬੂੰਦਾਂ ਪਾਓ ਬਸ ਇਕ ਜੋਸ਼ ਹੋਜਾਏਗਾ ਤੇ ਹਰ ਪਾਸਿਉਂ ਟਾਹਣੀਆਂ ਫੁਟ ੨ ਕੇ ਨਿਕਲਨਗੀਆਂ ਤੇ ਇਕ ਅਜੀਬ ਖੇਡ ਦਿਸੇਗੀ।

## (੪੨੪) ਹੋਰ ਤਰਕੀਬ

ਅਧੀ ਬੋਤਲ ਪਾਣੀ ਦੀ ਭਰ ਕੇ ਓਹਦੇ ਵਿਚ ਸੋਗਰ ਆਫ਼ ਲੇਡ ਥੋੜੀ ਘੋਲ ਦੇਓ, ਜਦ ਹਲ ਹੋ ਜਾਏ ਤਾਂ ਜਿਸਤ ਦਾ ਟੁਕੜਾ ਡੋਰੀ ਨਾਲ ਬੰਨ ਕੇ ਲਟਕਾ ਦੇਓ ਕੇ ਪਾਣੀ ਵਿਚ ਡੁਬ ਜਾਏ ਡੋਰੇ ਦਾ ਉਪਰਲਾ ਸਿਰਾ ਬੋਤਲ ਦੇ ਕਾਕ ਵਿਚ ਬੰਦ ਰਹੇ ਬਸ ਥੋੜੇ ਹੀ ਚਿਰ ਵਿਚ ਜਿਸਤ ਦੇ ਟੁਕੜੇ ਤੇ ਸ਼ੀਸ਼ੇ ਦੀਆਂ ਕਲਮਾਂ ਪਤਰਿਆਂ ਦੀ ਸ਼ਕਲ ਵਿਚ ਚੜ ਜਾਣਗੀਆਂ ਜੇਹੜਾ ਬਹੁਤ ਸੁਹਾਵਣਾ ਮਾਲੂਮ ਹੁੰਦਾ ਹੈ।

## (੪੨੫) ਅੱਗ ਵਾਲਾ ਪੌਡਰ ਬਨਾਨਾ

ਸੁਫੇਦ ਫਟਕੜੀ ਤਿੰਨ ਔਂਸ, ਚੀਨੀ ਇਕ ਔਂਸ ਮਿਟੀ ਦੀ ਇਕ ਕੋਰੀ ਥਾਲੀ ਵਿਚ (ਜਿਸ ਤੇ ਰੋਗਨ ਲਗਾ ਹੋਵੇ ਤੇ ਪਕੀ ਹੋਵੇ ਤੇ ਅਗ ਦਾ ਤਾਓ ਸਹਾਰ ਸਕੇ) ਪਾਓ। ਰਕਾਬੀ ਹੇਠਾਂ ਅਗ ਬਾਲੋ ਜਿਨਾਂ ਚਿਰ ਦੋਵੇਂ ਪਿਘਲ ਕੇ ਖੁਸ਼ਕ ਨਾ ਹੋ ਜਾਣ ਉਨਾਂ ਚਿਰ ਦਵਾ ਹਲਾਂਦੇ ਰਹੋ ਜਦ ਖੁਸ਼ਕ ਹੋ ਜਾਏ ਤੇ ਸਖਤ ਹੋ ਜਾਏ ਤਾਂ ਅਗ ਤੋਂ ਹੇਠਾਂ ਉਤਾਰ ਕੇ ਠੰਡਾ ਕਰਕੇ ਰਗੜ ਲਓ ਫੇਰ ਇਸ ਮੈਦੇ ਨੂੰ

ਲੰਮੇ ਧੌਣ ਵਾਲੀ ਬੋਤਲ ਵਿਚ ਪਾਓ ਤੇ ਏਹ ਗਲ ਚੇਤੇ ਰਖੋ ਕੇ ਬੋਤਲ ਦਾ ਤੀਜਾ ਹਿਸਾ ਖਾਲੀ ਰਹੇ ਫੇਰ ਏਸਨੂੰ ਇਕ ਕੁਠਾਲੀ ਵਿਚ ਪਾਕੇ ਕੁਠਾਲੀ ਨੂੰ ਰੇਤ ਨਾਲ ਮੂੰਹ ਭਰਦੇਓ ਤੇ ਇਸ ਦੇ ਆਸੀਂ ਪਾਸੀਂ ਧੁਖਦੇ ਕੋਇਲੇ ਰਖ ਦੇਓ ਬੋਤਲ ਨੂੰ ਦਸ ਮਿੰਟ ਤਕ ਅਗ ਤੇ ਰਖੋ ਜਦ ਦੇਖੋ ਕੇ ਬੋਤਲ ਅੰਦਰ ਭਾਪ ਹੈ ਤਾਂ ਅਗ ਵਿਚੋਂ ਕਢ ਲਵੋ ਤੇ ਬੋਤਲ ਦੇ ਮੂੰਹ ਤੇ ਕਾਕ ਲਾ ਦੇਓ ਜਦ ਬੋਤਲ ਠੰਢੀ ਹੋ ਜਾਏ ਤਾਂ ਚੰਗੀ ਤਰਾਂ ਬੰਦ ਕਰ ਦਿਓ ਜੇਕਰ ਉਸਨੂੰ ਤੁਸੀ ਕਿਸੇ ਕਾਗਜ ਜਾਂ ਕਪੜੇ ਤੇ ਛਿਣਕੋਗੇ ਤਾਂ ਹਵਾ ਲਗਣ ਨਾਲ ਅਗ ਪੈਦਾ ਹੋ ਜਾਏਗੀ।

## (੪੨੬) ਗਊ ਤੇ ਮਝ ਦਾ ਇਲਾਜ

ਅਫਰੇਵਾਂ–ਪੇਟ ਫੁਲਣ ਤੇ ਜੇਕਰ ਇਲਾਜ ਨਾ ਕੀਤਾ ਜਾਏ ਤਾਂ ਕਈ ਪਸ਼ੂ ਮਰ ਜਾਂਦੇ ਹਨ ਏਹ ਬੀਮਾਰੀ ਬਦਹਜ਼ਮੀ ਜਾਂ ਮੋਟਾ ਖੁਸ਼ਕ ਪਠਾ ਖਾਣ ਨਾਲ ਜਾਂ ਬਾਦੀ ਕਰਕੇ ਹੁੰਦੀ ਹੈ ਖਾਰਾ ਲੂਣ ਦੋ ਤੋਲੇ, ਸਰਸੋਂ ਦਾ ਤੇਲ ਅੱਧ ਪਾਓ ਮਿਲਾ ਕੇ ਦੇਣਾ ਬਹੁਤ ਚੰਗਾ ਹੈ।

## (੪੨੭) ਇਸ ਬੀਮਾਰੀ ਦਾ ਹੋਰ ਇਲਾਜ

ਲੂਣ ਕਾਲਾ, ਤੇ ਮਿਰਚ ਕਾਲੀ ਹਰ ਇਕ ਦੋ ਤੋਲੇ, ਹਿੰਗ ਛੇ ਮਾਸ਼ੇ, ਤਾਜ਼ੇ ਫੁਲ ਅੱਕ ਦੇ ਤਿੰਨਤੋਲੇ ਕੁਟਕੇ ਸਾਰਿਆਂ ਨੂੰ ਮਿਲਾ ਕੇ ਖਿਲਾਣ ਨਾਲ ਜਲਦੀ ਫਾਇਦਾ ਹੋਵੇਗਾ।

## (੪੨੮) ਇਸ ਬੀਮਾਰੀ ਦਾ ਹੋਰ ਇਲਾਜ

ਕਚਰੀ ਪੰਜ ਤੋਲੇ ਸੇਰ ਪਾਣੀ ਵਿਚ ਪਕਾ ਕੇ ਏਹਦੇ ਵਿਚ ਇਕ ਤੋਲਾ ਨਸ਼ਾਦਰ ਤੇ ਦੋ ਤੋਲੇ ਲੂਣ ਮਿਲਾ ਕੇ

ਪਸ਼ੂਆਂ ਨੂੰ ਦੇਣ ਤੇ ਲਾਭ ਹੋਵੇਗਾ।

## (੪੨੯) ਕੇਹੜੀ ੨ ਚੀਜ਼ ਮਿਲਾਕੇ ਪਕਾਣੀ ਚਾਹੀਦੀ ਹੈ

(੧) ਮਹਾਂ ਤੇ ਛੋਲਿਆਂ ਦੀ ਦਾਲ (੨) ਮੁੰਗੀ ਤੇ ਮਸਰਾਂ ਦੀ ਦਾਲ (੩) ਵਤਾਊਂ ਤੇ ਅਰਬੀ (੪) ਆਲੂ ਤੇ ਮੇਥੀ (੫) ਆਲੂ ਤੇ ਮਟਰ (੬) ਆਲੂ ਤੇ ਮੁੰਗਰੇ (੭) ਮੂੰਗ ਤੇ ਖੁਰਫਾ (੮) ਵਤਾਂਊ ਤੇ ਟਮਾਟਰ (੯) ਆਲੂ ਤੇ ਵੜੀਆਂ (੧੦) ਮੋਠ ਤੇ ਛੋਲੇ ਦਾ ਸਾਗ (੧੧) ਆਲੂ ਤੇ ਗੋਬੀ (੧੨) ਛੋਲਿਆਂ ਦੀ ਦਲੀ ਹੋਈ ਦਾਲ (੧੩) ਵਤਾਊਂ ਤੇ ਛੋਲਿਆਂ ਦੀ ਦਾਲ (੧੪) ਸੋਏ ਤੇ ਪਾਲਕ (੧੫) ਚੁਲਾਈ ਤੇ ਖੁਰਫ਼ਾ (੧੬) ਚੋਕਾ ਤੇ ਹਰ ੨ ਦੀ ਦਾਲ (੧੭) ਸਰਸੋਂ ਦਾ ਸਾਗ ਤੇ ਮਕਈ ਦਾ ਆਟਾ (੧੮) ਦਾਲ ਤੇ ਲੰਬੀਆਂ ੨ ਮੋਟੀਆਂ ਸੇਵੀਆਂ (੧੯) ਤੂਤ ਦੇ ਪਤਰ ਤੇ ਹਰ ੨ ਦੀ ਦਾਲ (੨੦) ਬਾਂਸ ਦੇ ਪਤਰ ਤੇ ਅਰਹਰ ਦੀ ਦਾਲ (੨੧) ਕਚੇ ਖਰਪੜੇ ਤੇ ਛੋਲਿਆਂ ਦੀ ਦਾਲ (੨੨) ਲਦੜੀ ਤੇ ਛੋਲਿਆਂ ਦੀ ਦਾਲ।

## (੪੩੦) ਅੱਖ ਵਿਚ ਕੁਝ ਪੈ ਜਾਏ

ਜੇ ਕਰ ਅਖੀ ਵਿਚ ਕੁਝ ਪੈ ਜਾਏ ਤਾਂ ਉਸ ਅਖੀ ਨੂੰ ਨਾ ਮਲੋ ਦੂਜੀ ਨੂੰ ਮਲੋ ਨਿਕਲ ਜਾਏਗਾ।

## (੪੩੧) ਇਮਪੀਰਅਲ ਡਰੰਕ ਬਨਾਣ ਦੀ ਤਰਕੀਬ

ਟਾਟਰ ਦੀ ਕਰੀਮ ਦਾ ਪੋਡਰ ਅਧਾ ਔਂਸ ਲੇਮੂੰ ਦਾ

ਅਰਕ ਇਕ ਦੋ ਟੇਬਲ ਅਸੋਂਫਲ ਸ਼ਕਰ ਦਾ ਸੌਂਫ ਇਹਨਾਂ ਸਾਰੀਆਂ ਨੂੰ ਇਕ ਜਗਾ ਪਾ ਕੇ ਇਕ ਗਰਮ ਪਾਣੀ ਦੀ ਬੋਤਲ ਮਿਲਾਓ ਤੇ ਠੰਡਾ ਹੋਣ ਤਕ ਬੰਦ ਰਖੋ।

## (੪੩੨) ਗਜਣ ਵਾਲਾ ਪੌਡਰ

ਗੰਧਕ ਇਕ ਡਰਾਮ, ਸ਼ੋਰਾ ਤਿੰਨ ਡਰਾਮ, ਕਾਰਬੋਨੇਟ ਆਫ ਪੋਟਾਸ਼ ਦੋ ਡਰਾਮ ਸਾਰਿਆਂ ਨੂੰ ਅਡੋ ਅਡ ਬਰੀਕ ਪੀਸ ਕੇ ਇਕ ਕਾਗਜ਼ ਦੇ ਤਖਤੇ ਤੇ ਪਾਕੇ ਚੰਗੀ ਤਰਾਂ ਮਿਲਾ ਲੋ ਫਿਰ ਸ਼ੀਸ਼ੀ ਵਿਚ ਪਾਕੇ ਬੰਦ ਕਰ ਦਿਓ। ਇਸ ਸਾਰੇ ਮਿਸਾਲੇ ਦਾ ਅਠਵਾਂ ਯਾ ਸੋਲਵਾਂ ਹਿਸਾ ਜੋ ਇਕ ਟੀਨ ਤੇ ਰਖਕੇ ਅਗ ਤੇ ਰਖੋ ਪੈਹਲਾਂ ਇਕ ਬਨਖਸ਼ੇ ਰੰਗ ਦਾ ਚੰਗਾੜਾ ਨਿਕਲੇਗਾ ਫੇਰ ਇਕ ਜ਼ੋਰ ਦੀ ਆਵਾਜ਼ ਆਵੇਗੀ ਜਿਸਤਰਾਂ ਬੰਦੂਕ ਦੀ ਅਵਾਜ਼ ਹੁੰਦੀ ਹੈ।

## (੪੩੩) ਹੋਰ ਗਜਣ ਵਾਲੇ ਪੌਡਰ ਬਨਾਣ ਦੀ ਤਰਕੀਬ

ਸੰਗ ਮਰਮਰ ਦੀ ਖਰਲ ਨੂੰ ਥੋੜਾ ਗਰਮ ਕਰਕੇ ਲਕੜੀ ਦੇ ਦਸਤੇ ਨਾਲ ਹੇਠ ਲਿਖੀਆਂ ਦਵਾਈਆਂ ਮਿਲਾ ਲਓ, ਸ਼ੋਰਾ ਤਿੰਨ ਹਿਸੇ, ਸਜੀ ਯਾ ਜੌਂ ਖਾਰ ਚਾਰ ਹਿਸੇ, ਗੰਧਕ ਇਕ ਹਿਸਾ ਜਦ ਸਭ ਚੀਜ਼ਾਂ ਚੰਗੀ ਤਰਾਂ ਮਿਲ ਜਾਣ ਤਾਂ ਬੋਤਲਵਿਚ ਬੰਦ ਕਰਕੇ ਰਖ ਲਉ, ਤਮਾਸ਼ਾ ਦੇਖਣ ਵੇਲੇ ਏਹਦੇ ਵਿਚੋਂ ਇਕ ਡਰਾਮ ਲੈਕੇ ਲੋਹੇ ਦੇ ਕੜਛੇ ਵਿਚ ਪਾ ਕੇ ਥੋੜੀ ਅਗ ਤੇ ਰਖੋ ਪੈਹਲਾਂ ਏਹ ਦਵਾਈ ਪਿਘਲੇਗੀ ਫੇਰ ਤੋਪ ਸਮਾਣ ਆਵਾਜ਼ ਨਿਕਲੇਗੀ।

## (੪੩੪) ਅੱਖੀਆਂ ਵਾਸਤੇ ਨੀਲੀ ਮਰਹਮ

ਵੈਸਲੀਨ ਅਧਾ ਔਂਸ, ਮਰਕਰੀ ਇਕ ਡਰਾਮ ਦੋਨਾਂ ਨੂੰ ਮਿਲਾ ਕੇ ਮਰਹਮ ਬਣਾ ਕੇ ਲਾਓ।

## (੪੩੫) ਅੱਖੀਆਂ ਲਈ ਜ਼ਰਦ ਮਰਹਮ

ਵੈਸਲੀਨ ਅਧਾ ਔਂਸ, ਯਲਵਵਾਕ ਐਡਆਫ ਮਰ-ਕਰੀ ਦਸ ਗਰੀਨ ਮਿਲਾ ਕੇ ਮਰਹਮ ਲਾਓ।

## (੪੩੬) ਮੱਛਰ ਦਾ ਇਲਾਜ

ਇਕ ਥਾਲੀ ਵਿਚ ਪਾਣੀ ਭਰ ਕੇ ਇਸ ਵਿਚ ਕੁਝ ਬੂੰਦਾਂ ਤਾਰਪੀਨ ਦੇ ਤੇਲ ਦੀਆਂ ਪਾ ਦਿਓ ਤੇ ਸਰਹਾਣੇ ਰਖ ਲਊ ਜੇ ਤਾਰਪੀਨ ਦਾ ਤੇਲ ਨਾਂ ਮਿਲੇ ਤਾਂ ਕੋੜੇ ਮਿਠੇ ਤੇਲ ਨਾਲ ਸਮਾਂ ਟਪਾ ਲਊ।

## (੪੩੭) ਹੋਰ ਮੱਛਰ ਦਾ ਇਲਾਜ

ਚੰਬੇ ਦੇ ਫੁਲ ਸਰਹਾਣੇ ਰਖਣ ਨਾਲ ਜਾਂ ਕਾਫੂਰ ਯਾ ਸੰਗਤਰੇ ਦੇ ਤਾਜੇ ਛਿਲਕੇ ਯਾ ਅਰੰਡ ਦੇ ਤਾਜ਼ਾ ਪਤਰ ਰਖਣ ਨਾਲ ਵੀ ਮਛਰ ਨਹੀਂ ਲੜਦਾ।

## (੪੩੮) ਹੋਰ ਮੱਛਰ ਦਾ ਇਲਾਜ

ਯੋਕਲਪਟਸ ਦਾ ਤੇਲ ਤੇ ਲੇਮੂੰ ਦਾ ਰੋਗਨ ਮਿਲਾ ਕੇ ਹਥ ਮੂੰਹ ਤੇ ਮਲਣ ਨਾਲ ਸੁਖ ਰੇਂਹਦਾ ਹੈ ਜੇ ਸਰਸ ਪਤਰਾਂ ਦੀ ਧੂਣੀ ਦਈਏ ਤਦ ਬੀ ਆਰਾਮ ਰੈਂਹਦਾ ਹੈ।

## (੪੩੯) ਮਕੜੀ ਦਾ ਇਲਾਜ

ਕਲੋਰਾਇਡ ਆਫ ਜ਼ਿੰਕ ਦੋ ਤੋਲੇ, ਇਕ ਬੋਤਲ ਪਾਣੀ ਵਿੱਚ ਪਾਕੇ ਛਿੱੜਕ ਦਿਓ ਮਕੜੀਆਂ ਨਸ ਜਾਨਗੀਆਂ।

## (੪੩੯) ਅੱਧੇ ਸਿਰ ਦੀ ਦਰਦ

ਜੇਕਰ ਕਿਸੇ ਦਵਾਈ ਨਾਲ ਆਰਾਮ ਨਾ ਆਵੇ ਤਾਂ ਸੂਰਜ ਨਿਕਲਨ ਤੋਂ ਦੋ ਘੰਟੇ ਪੈਹਲਾਂ ਕੁਨੈਨ ਦੀ ਪੰਜ ਗ੍ਰੇਨ ਦੀ ਗੋਲੀ ਖਾਓ ਥੋੜਿਆਂ ਦਿਨਾਂ ਵਿੱਚ ਆਰਾਮ ਹੋਜਾਏਗਾ।

## (੪੪੦) ਅੱਗ ਬੁਝਾਣ ਵਾਲਾ ਮਿਸ਼ਾਲਾ

ਨੁਸਾਦਰ ਪੰਜ ਹਿਸੇ, ਲੂਣ ਦਸ ਹਿਸੇ, ਪਾਣੀ ਤੀਸ ਹਿੱਸੇ ਸਾਰਿਆਂ ਨੂੰ ਮਿਲਾਕੇ ਇਕ ਬੋਤਲ ਭਰ ਦਿਓ ਜਦ ਕਦੇ ਕਿਧਰੇ ਅੱਗ ਲਗ ਜਾਏ ਤਾਂ ਇਸ ਅਰਕ ਨੂੰ ਅੱਗ ਤੇ ਪਾ ਦਿਓ ਇਹਦੇ ਵਿਚੋਂ ਗੈਸ ਪੈਦਾ ਹੋਵੇਗੀ ਜੇਹੜੀ ਅੱਗ ਨੂੰ ਬੁਝਾ ਦੇਵੇਗੀ।

## (੪੪੧) ਤ੍ਰਾਜ਼ਾ ਖਾਂਸੀ ਦਾ ਇਲਾਜ

ਸ਼ੈਹਦ ਪੰਜ ਔਂਸ, ਗੁੜ ਅੱਧ ਪਾਵ, ਸਿਰਕਾ ਖਾਲਸ ੨ ਔਂਸ ਸਾਰਿਆਂ ਨੂੰ ਮਿਲਾਕੇ ਪੰਦਰਾਂ ਮਿੰਟ ਅੱਗ ਤੇ ਪਕਾਓ ਤੀਸਰੇ ਘੰਟੇ ਮਗਰੋਂ ਇਕ ਚਮਚਾ ਪੀਓ। ਆਰਾਮ ਹੋ ਜਾਏਗਾ।

## (੪੪੨) ਕੁਤੇ ਖਾਂਸੀ ਦਾ ਇਲਾਜ

ਟਾਰਟਾਰ ਦਾ ਸਾਲਟ ਇਕ ਸਕਰੋਪਲ ਪਾਣੀ ਅੱਧ ਪਾਉ ਦੋਨਾਂਨੂੰ ਮਿਲਾਕੇ ਦਸ ਗਰੀਨ ਕਚੀ ਨੀਲ ਮਿਲਾ ਦਿਓ ਲੋੜ ਅਨਸਾਰ ਖੰਡ ਵੀ ਮਿਲਾ ਲਓ ਬਚੇ ਨੂੰ ਚਮਚੇ ਦਾ ਚੌਥਾ ਹਿਸਾ ਦਿਨ ਵਿੱਚ ਚਾਰ ਵਾਰ ਦਿਓ ਦੋ ਸਾਲ ਦੇ ਬਚੇ ਨੂੰ ਅੱਧਾ ਚਮਚਾ ਤੇ ਚਾਰ ਸਾਲ ਦੇ ਬਚੇ ਨੂੰ ਇਕ ਚਮਚਾ ਦਿਓ।

## (੪੪੩) ਬਿਨਾਂ ਦਵਾਈ ਖਾਣ ਦੇ ਕਾਲੀ ਖੰਗ ਦਾ ਇਲਾਜ

ਇਕ ਡਰਾਮ ਐਮੇਟਕਟਾਰਟਾਰ ਨੂੰ ਦੋ ਔਂਸ ਪਾਣੀ ਵਿਚ ਗਾਲੋ ਤੇ ਏਸਦੇ ਵਿੱਚ ਅਧੀ ਔਂਸ ਟਿੰਕਚਰ ਸਪੈਨਸ਼ਨ ਫ਼ਲਾਈ ਮਿਲਾਓ ਦਵਾ ਤਿਆਰ ਹੈ ਬੀਮਾਰ ਦੀ ਛਾਤੀ ਤੇ ਸਵੇਰੇ ਸ਼ਾਮ ਮਾਲਸ਼ ਕਰ ਦਿਓ ਤ੍ਹਿੰਨ ਚਾਰ ਦਿਨ ਮਲਣ ਨਾਲ ਦਾਨੇ ਨਿਕਲ ਆਵਣਗੇ ਉਨ੍ਹਾਂ ਉਤੇ ਲੋਸ਼ਨ ਦਿਨ ਵਿੱਚ ਇਕ ਵਾਰ ਮਲ ਦਿਓ ਜਦ ਜਖਮ ਹੋਜਾਣਗੇ ਤਾਂ ਉਥੋਂ ਪਾਕ ਨਿਕਲੇਗੀ ਤਦ ਨਾ ਮਲੋ। ਜਖਮਾਂ ਤੇ ਮੌਲ ਬਝਣ ਦਿਓ ਫੇਰ ਮਖਣ ਲਾਓ ਸਖਤ ਤੋਂ ਸਖਤ ਖਾਂਸੀਹਟ ਜਾਏਗੀ।

## (੪੪੪) ਸਾਦਾ ਮੰਜਨ

ਸੁਪਾਰੀ ਨੂੰ ਲੈਕੇ ਟੁਕੜੇ ੨ ਕਰ ਦਿਓ ਤੇ ਅੱਗ ਤੇ ਇਸ ਤਰਾਂ ਭੁੰਨੋ ਜਿਸਤਰਾਂ ਦਾਨੇ ਭੁੰਨਦੇ ਹਨ ਤਾਂ ਜੋ ਸੜਕੇ ਕੋਲਾ ਨਾ ਹੋਜਾਏ ਉਸਦਾ ਰੰਗ ਬਦਾਮੀ ਰਹੇ ਉਸਨੂੰ ਕੁਟਕੇ ਪੋਡਰ ਬਣਾ ਲਓ ਤੇ ਕਪੜੇ ਵਿੱਚ ਛਾਣ ਲਉ ਫੇਰ ਮੰਜਨ ਵਾਂਗੂ ਵਰਤੋ ਉਹਦੇ ਵਿੱਚ ਟਿੰਕਚਰ ਮਰ ਤੇ ਕਾਫੂਰ ਵੀ ਮਿਲਾ ਲਵੇ ਤੇ ਵਾਸ਼ਨਾ ਲਈ ਕੋਈ ਵਾਸ਼ਨਾ ਵਾਲੀ ਚੀਜ਼ ਪਾ ਲਵੋ।

## (੪੪੫) ਸ਼ੀਸ਼ਾ ਸਾਫ ਕਰਨਾ

ਜੇਕਰ ਸ਼ੀਸ਼ੇ ਤੇ ਦਾਗ ਜਾ ਛਾਈਆਂ ਹੋਣ ਤਾਂ ਅਲਕੋਹਲ ਯਾ ਸਪਿਰਟ ਅਫਵਾਈਨ ਯਾਂ ਰੈਕਡੀ ਫਾਈਡ ਵਿੱਚ ਕਪੜਾ ਭਿਗੋਕੇ ਦਾਗਾਂ ਉਤੇ ਲਾਓ ਸ਼ੀਸ਼ਾ ਸਾਫ ਹੋਜਾਇਗਾ।

## (੪੪੬) ਸੋਨੇ ਦੀ ਜ਼ੰਜੀਰ ਤੇ ਕੰਨ ਦੀ ਵਾਲੀ ਨੂੰ ਸਾਫ ਕਰਨਾ

ਸਾਬਨ ਨੂੰ ਪਾਣੀ ਵਿੱਚ ਘਿਸਾਕੇ ਰਬੜੀ ਸਮਾਨ ਬਣਾ ਲਓ ਓਹਦੇ ਵਿੱਚ ਜ਼ੰਜੀਰ ਤੇ ਬਾਲੀਆ ਪਾਕੇ ਅੱਗ ਦਾ ਜੋਸ਼ ਦਿਲਾਓ ਫੇਰ ਉਥੋਂ ਕਢਕੇ ਜਲਦੀ ਮਗਨੇਸ਼ੀਆ ਦੇ ਪੋਡਰ ਵਿੱਚ ਦਬਾ ਦਿਓ ਜਦ ਸੁਕ ਜਾਏ ਫਲਾਲੈਨ ਦੀ ਟਾਕੀ ਨਾਲ ਪੂੰਜ ਲਵੋ ਮਗਨੇਸ਼ੀਆਂ ਦੇ ਵਿਚ ਗੈਹਣਾ ਪਾਣ ਤੋ ਪੈਹਲਾਂ ਇਸਨੂੰ ਅੱਗ ਤੇ ਚੰਗੀਤਰਾਂ ਗਰਮ ਕਰਲਓ।

## (੪੪੭) ਸਤਾਂ ਬੀਮਾਰੀਆਂ ਦਾ ਨੁਸਖਾ

ਦਰਦ ਫਾਲਜ, ਦਰਦ ਅੱਖਾਂ ਦਾ, ਦਰਦ ਦੰਦਾਂ ਦਾ, ਦਰਦ ਬੀਨੀ ਦਾ, ਦਰਦ ਕਮਰ ਦਾ, ਦਰਦ ਪੈਹਲੂਦਾ, ਵੀਰਜ ਦਾ ਕਮਜ਼ੋਰ ਹੋਜਾਣਾ ਇਹਨਾਂ ਸਤਾਂ ਬੀਮਾਰੀਆਂ ਦਾ ਇਲਾਜ ਹੈ। ਲੌਂਗ, ਜੋਜ਼ ਬੋਵਾ, ਇਲਾਚੀ, ਨਾਗਰ ਮੋਥਾ, ਦਾਰ ਚੀਨੀ, ਆਮਲਾ ਸਾਰੀਆਂ ਚੀਜ਼ਾਂ ਇਕ ਸਮਾਨ ਲੈਕੇ (ਇਕ ੨ ਤੋਲਾ ਲੈਕੇ) ਮੈਦਾ ਜਿਹਾ ਬਣਾਕੇ ਸਵੇਰੇ ਤੇ ਸ਼ਾਮ ਨੂੰ ਸੌਣ ਵੇਲੇ ਖਾਓ ਏਹ ਸ਼ਹਿਵਤ ਲਈ ਵੀ ਚੰਗੀ ਹੈ। ਖਟੀ ਬਾਦੀ ਤੇ ਸਖਤ ਚੀਜ਼ ਅੰਗੀਕਾਰ ਨਾ ਕਰਨੀ।

## (੪੪੮) ਕੈ ਦੀ ਦਵਾਈ

ਛੋਟੀ ਇਲਾਚੀ ਨੌਂ ਦਾਣੇ, ਜ਼ੰਜਬੀਲ ਮਾਸ਼ਾ, ਪੂਦਨਾ ਮਾਸ਼ਾ ਏਨ੍ਹਾਂ ਤਿੰਨਾਂ ਨੂੰ ਪਾਣੀ ਵਿਚ ਜੋਸ਼ ਦੇਕੇ ਸਾਫ ਕਰਕੇ ਪੀਓ ਕੈ ਆਦਕ ਦੂਰ ਹੋ ਜਾਇਗੀ ਤੇ ਹਾਜ਼ਮਾ ਠੀਕ ਹੋ ਜਾਏਗਾ।

## (੪੪੯) ਨਜ਼ਲੇ ਤੇ ਆਵਾਜ਼ ਬੈਠ ਜਾਣ ਲਈ

ਏਹ ਦਵਾਈ ਸੀਨੇ ਦੀਆਂ ਬੀਮਾਰੀਆਂ ਨੂੰ ਦੂਰ ਕਰਦੀ ਹੈ, ਖੋਲੰਜਾਂ, ਰਬਲਸੂਸ ਸਕਰਤਿਗਾਲ ਬੀਹ-ਦਾਣਾ, ਗਾਓ ਜਬਾਨ, ਅਸਲ ਅਲਸੂਸ, ਤਬਾਸ਼ੀਰ, ਚਿਟੀ ਇਲਾਇਚੀ ਹਰਇਕ ਹਮਵਜਨ ਲੈਕੇ ਰਲਾਕੇ ਮਿਸ਼ਰੀ ਕੂਜਾ ਪਾਕੇ ਦਵਾਈ ਬਣਾ ਲਵੇ ਖੁਰਾਕ ਮਨਸ਼ਾ ਅਨੁਸਾਰ ਵਰਤੋ।

## (੪੫੦) ਠੰਡੇ ਮੌਸਮ ਵਿਚ ਹੋਠਾਂ ਦੇ ਫਟ ਜਾਣ ਦਾ ਇਲਾਜ

ਹੱਥ ਮੂੰਹ ਤੇ ਹੋਠ ਫੁਟ ਜਾਣ ਤਾਂ ਗਊ ਦਾ ਘਿਓ, ਮੋਮ ਇਕ ੨ ਤੋਲਾ ਲੈਕੇ ਕਾਫੂਰ ਇਕ ਮਾਸ਼ਾ ਮਿਲਾਕੇ ਮਰਹਮ ਲਗਾ ਲਵੋ।

## (੪੫੧) ਕਾਲੀ ਸਰਜ ਸਾਫ਼ ਕਰਨਾ

ਸਿਰਕਾ ਗਰਮ ਕਰੋ ਤੇ ਇਸਦੇ ਵਿੱਚ ਕਫ ਸੋੜਕੇ ਤੇ ਉਲਟਿਆਂ ਕਰਕੇ ਇਸਤਰੀ ਕਰ ਦੋ ਇਸ ਨਾਲ ਬੰਧਿਆਈ ਦੇ ਸਾਰੇ ਦਾਗ਼ ਹਟ ਜਾਣਗੇ ਯਾ ਕਾਲੀ ਸਰਜ ਦਾ ਟੁਕੜਾ ਲੈਕੇ ਸਿਰਕੇ ਵਿਚ ਸੋੜਕੇ ਚੰਗੀ ਤਰਾਂ ਮਲੋ ਤੇ ਇਸਤ੍ਰੀ ਕਰ ਦਿਓ।

## (੪੫੨) ਚੂਹਿਆਂ ਦੀ ਦਵਾਈ

ਪੂਦਨੇ ਦੇ ਅਰਕ ਵਿਚ ਕੜਵਾ ਕੂਠ ਮਿਲਾਕੇ ਮਕਾਨ ਦੀਆਂ ਗੁਠਾਂ ਵਿਚ ਛਿਣਕੋ ਜਿਥੇ ਚੂਹੇ ਰੈਂਹਦੇ ਹਨ ਤਾਂ ਚੂਹੇ ਨਸ ਜਾਣਗੇ ਤੇ ਇਕ ਵੀ ਨਹੀਂ ਦਿਸੇਗਾ।

## (੪੫੩) ਖ਼ਫ਼ਕਾਨ ਤੇ ਜਿਗਰ ਦੀ ਬੀਮਾਰੀ ਦਾ ਇਲਾਜ

ਜੇਹੜਾ ਖਫਕਾਨ ਦਿਲ ਦੀ ਕਮਜ਼ੋਰੀ ਤੋਂ ਹੋਇਆ ਹੋਵੇ, ਤਵਾਸੀਰ, ਲਾਜਵਰਦ ਮਗਸੂਲ, ਅਰਮਨੀ ਦੇ ਫੁਲ ਹਰ ਇਕ ੨ ਮਾਸਾ ਪੀਸਕੇ ਖਮੀਰਾ ਕਾਜ਼ਬਾਨ ਐਂਬਰੀ ਨੌ ਮਾਸੇ ਮਿਲਾਕੇ ਨੌ ਤੋਲੇ ਅਰਕ ਅੰਬਰ ਨਾਲ ਵਰਤੋ, ਦੋ ਵਾਰੀ ਦਿਨ ਵਿਚ ਇਕ ਹਫਤਾ ਖਾਓ

## (੪੫੪) ਕੁਕਰਿਆਂ ਦਾ ਇਲਾਜ

ਸਫੈਦ ਥੋਥਾ, ਕਲਮੀ ਸ਼ੋਰਾ, ਅਸਲੀ ਸੰਗ ਬਸਰੀ ਮੈਲ ਚਾਂਦੀ, ਮੈਲ ਸੋਨਾ, ਦੇਸੀ ਸਾਬੂਣ, ਸਮੁੰਦਰ ਦੀ ਝੱਗ, ਅਫਊਨ, ਮਿਸ਼ਰੀ ਕੂਜਾ, ਹਰ ਇਕ ਤਿੰਨ ਮਾਸ਼ੇ ਸਾਰੀਆਂ ਦਵਾਈਆਂ ਨੂੰ ਬਾਰੀਕ ਕਰਕੇ ਗੁਲਾਬ ਦੇ ਅਰਕ ਵਿਚ ਬਣਾ ਰਖੋ ਸਤ ਦਿਨ ਉਪਰ ਲਾਓ ਆਰਾਮ ਹੋ ਜਾਏਗਾ ।

## (੪੫੫) ਕਮਜ਼ੋਰ ਬਚਿਆਂ ਲਈ ਬਿਸਕੁਟ

ਕਣਕ ਦਾ ਮੈਦਾ ਜਾਂ ਸੂਜੀ ਦਾ ਇਕ ਸੇਰ, ਗਊ ਦਾ ਮਖਣ ਚਾਰ ਛਟਾਂਕ, ਸੋਡਾ ਬਾਈ ਕਾਰਬ ਦੋ ਡਰਾਮ, ਮਗਜ਼ ਪਿਸਤਾ ਇਕ ਛਟਾਂਕ, ਛੋਟੀ ਇਲਾਚੀ ਛੇ ਮਾਸ਼ੇ, ਸ਼ੀਰਾ ਸ਼ਕਰ ਲੋੜ ਅਨੁਸਾਰ ਤਕਰੀਬ ਸੋਡਾ ਮਿਲਾਕੇ ਮੈਦੇ ਵਿਚ ਮਖਣ ਖੂਬ ਮਿਲਾਓ ਤੇ ਦੁਧ ਮਿਲਾਕੇ ੨੪ ਘੰਟੇ ਰਖ ਛਡੋ, ਇਕ ਸੌ ਪੰਜਾਹ ਬਿਸਕੁਟ ਬਣਾਕੇ ਤੰਦੂਰ ਵਿਚ ਰਖੋ ਤੇ ਵਰਤੋ, ਬੜੇ ਚੰਗੇ ਹੋਣਗੇ ।

## (੪੫੬ ਮੌਸਮੀ ਬੁਖਾਰ ਦਾ ਇਲਾਜ

ਗਰਮੀਆਂ ਦੇ ਦਿਨਾਂ ਵਿਚ ਜਦ ਬੁਖਾਰ ਹੁੰਦਾ ਹੈ ਜੇਹਦੇ ਵਿਚ ਕੈ, ਸਿਰ ਦਰਦ, ਦਸਤ, ਤੇ ਮੇਹਦੇ ਦੀ ਜਲਨ, ਹੁੰਦੀ ਹੈ ਚੰਗੀ ਦਵਾਈ ਹੈ ਇਮਲੀ ਇਕ ਛਟਾਂਕ ਬਨਫਸ਼ੇ ਦੇ ਫੁਲ ਚਾਰ ਤੋਲੇ, ਆਲੂਬੁਖਾਰਾ ਦਸ ਦਾਨੇ, ਅਰਕ ਕੇਵੜਾ ਛੇ ਡਟਾਂਕ ਮਿਸ਼ਰੀ ਕੂਜਾ ਲੋੜ ਅਨੁਸਾਰ, ਪਹਿਲਾਂ ਇਹਨਾਂ ਦਵਾਈਆਂ ਨੂੰ ਦੋ ਘੰਟੇ ਤਕ ਪਾਣੀ ਵਿਚ ਸੇੜਕੇ ਰਖੋ ਫੇਰ ਸ਼ਕਰ ਮਿਲਾਕੇ ਬਰਫ ਨਾਲ ਠੰਡਾ ਕਰਕੇ ਦੋ ਦੋ ਘੰਟੇ ਮਗਰੋਂ ਖਾਓ।

## (੪੫੭) ਨਾ ਦਿਸਣ ਵਾਲੀ ਸਿਆਹੀ

ਕਲੋਰਾਇਡ ਆਫ ਕੋਬਾਲਟ ਤੀਸ ਗ੍ਰੇਨ, ਗਲੈ-ਸਰੀਨ ਦਸ ਬੂੰਦਾਂ, ਪਾਣੀ ਇਕ ਔਂਸ, ਸਾਰਿਆਂ ਨੂੰ ਮਿਲਾ ਕੇ ਇਕ ਸ਼ੀਸ਼ੀ ਵਿਚ ਬੰਦ ਕਰ ਦਿਓ, ਇਸਦੇ ਨਾਲ ਹਰਫ ਨਹੀਂ ਦਿਸਨਗੇ ਥੋੜੀ ਜੇਹੀ ਗਰਮੀ ਦੇਣ ਨਾਲ ਹਰਫ ਨੀਲੇ ਹੋ ਜਾਣਗੇ।

## (੪੫੮) ਮੂੰਹ ਦੇ ਕਿਲਾਂ ਦਾ ਇਲਾਜ

ਗੰਧਕ ਇਕ ਡਰਾਮ, ਗਲੈਸਰੀਨ ਇਕ ਔਂਸ ਪਾਣੀ ਛੇ ਔਂਸ, ਸਾਰਿਆਂ ਨੂੰ ਮਿਲਾਕੇ ਲਾਓ ਕੁਝ ਦਿਨਾਂ ਤਕ ਆਰਾਮ ਹੋ ਜਾਇਗਾ।

## (੪੫੯) ਅਫੀਮ ਛੁਡਾਣ ਦੀ ਦਵਾਈ

ਇਕ ਜਾਂ ਦੋ ਗਰੀਨ ਕੁਨੀਕ ਕੁਝ ਦਿਨ ਰੋਜ ਖਾਣ ਨਾਲ ਜੇ ਖੁਰਾਕ ਤਾਕਤ ਵਾਲੀ ਹੋਵੇ ਤੇ ਅਫੀਮ

ਜਲਦੀ ਛੁਟ ਜਾਂਦੀ ਹੈ।

## (੪੬੦) ਦਿਮਾਗ ਵਿਚ ਕੀੜੇ ਪੈ ਜਾਣ ਦਾ ਇਲਾਜ

ਜੇਕਰ ਦਿਮਾਗ ਵਿਚ ਕੀੜੇ ਹੋਣ ਦੇ ਸਬਬ ਦਰਦ ਹੋਵੇ ਤਾਂ ਕਲੋਰਾ ਫਾਰਮ ਸੁੰਘਾਉ ਇਸਦੀ ਬਦਬੂ ਨਾਲ ਸਾਰੇ ਕੀੜੇ ਮਰ ਜਾਣਗੇ ਤੇ ਕਫੂਰ ਤਾਰਪੀਨ ਦੇ ਤੇਲ ਵਿਚ ਹਲ ਕਰਕੇ ਸ਼ਫਤਾਲੂ ਦੇ ਫੁਲਾਂ ਦਾ ਪਾਣੀ ਪਾਕੇ ਨਕ ਵਿਚ ਚੜ੍ਹਾਓ।

## (੪੬੧) ਸਖਤ ਸਿਰ ਦਰਦ ਦਾ ਇਲਾਜ

ਕੈਫੀਅਨ ਸਾਇਟਰਇਸ ਇਕ ਤੋਲਾ, ਫੀਨਾਸਟੀਨ ਦੋ ਤੋਲੇ, ਕਸ਼ਨੀਜ਼ ਸੁਕੀ ਹੋਈ ਤਿੰਨ ਤੋਲੇ, ਚਿਟੀ ਸ਼ਕਰ ਤਿੰਨ ਤੋਲੇ ਸਾਰਿਆਂ ਨੂੰ ਬਰੀਕ ਪੀਸਕੇ ਮੈਦਾ ਬਣਾ ਲਵੋ ਖੁਰਾਕ ਦੋ ਮਾਸੇ ਖਾਓ।

## (੪੬੨) ਬੁਖਾਰ ਦਾ ਇਲਾਜ

ਏਹ ਦਵਾਈ ਦੇਣ ਨਾਲ ਪਰਸੀਨਾ ਬਹੁਤ ਆਵੰਦਾ ਹੈ ਤੇ ਗਰਮੀ ਨੂੰ ਘਟ ਕਰਦਾ ਹੈ ਤੇ ਦਰਦ ਨੂੰ ਵਲ ਕਰਦਾ ਹੈ ਐਂਟੀ ਫੇਬਰੀਨ ਸਤ ਮਾਸ਼ੇ, ਕੰਦ ਚਿਟੀ, ਗੇਰੂ ਤਿੰਨਾਂ ਨੂੰ ਬਰੀਕ ਪੀਸਕੇ ਮੈਦਾ ਬਣਾਓ ਖੁਰਾਕ ਛੇ ਮਾਸ਼ੇ ਥੀ ਦੋ ਤੋਲੇ ਤਕ ਇਸਦੇ ਹਰ ਤੋਲੇ ਵਿਚ ਪੰਜਗਰੀਨ ਐਂਟੀ ਫੇਬਰੀਨ ਪਈ ਹੋਈ ਹੈ ਇਕ ਤੋਲੇ ਤੋਂ ਵਧ ਨ ਦੇਣੀ।

## (੪੬੩) ਬੁਖਾਰ ਤੇ ਸਿਰ ਦਰਦ ਦਾ ਇਲਾਜ

ਫਨਾਸਟੀਨ ਇਕ ਤੋਲਾ, ਦਾਨਾ ਹੇਲ ਵਡੀ ਇਕ ਤੋਲਾ ਦੋਨਾ ਨੂੰ ਪੀਸਕੇ ਮੈਦਾ ਬਨਾ ਲਵੋ ਖੁਰਾਕ ਪੰਜ ਰਤੀ ਥੀਂ ੧ ਮਾਸ਼ੇ, ਪਰ ਚੇਤੇ ਰਖੋ ਕਿ ਡੇਢ ਮਾਸ਼ੇ ਤੋਂ ਜ਼ਿਆਦਾ ਖੁਰਾਕ ਨਾ ਹੋਵੇ।

## (੪੬੪) ਅਧੇ ਸਿਰ ਤੇ ਹਰ ਇਕ ਸਿਰ ਦੀ ਬੀਮਾਰੀ ਦਾ ਇਲਾਜ

ਖਾਲਸ ਸੰਧੂਰ ਨੂੰ ਇਕ ਖੁਸ਼ਕ ਕਾਗਜ਼ ਤੇ ਪਾ ਕੇ ਇਤਨਾਂ ਮਲੋ ਕੇ ਕਾਗਜ਼ ਸੁਰਖ ਹੋ ਜਾਏ ਫੇਰ ਉਸ ਕਾਗਜ਼ ਦੀ ਬਤੀ ਬਨਾ ਕੇ ਇਕ ਤਰਫੋਂ ਜਗਾਓ ਤੇ ਦੂਜੀ ਤਰਫੋਂ ਧੂਆਂ ਨਕ ਵਿਚ ਖਿਚੋ ਜੇ ਸਾਰੇ ਸਿਰ ਵਿਚ ਦਰਦ ਹੋਵੇ ਤਾਂ ਦੋਨਾਂ ਨਾਸਾਂ ਥੀ ਜੇ ਅਧੇ ਸਿਰ ਦਾ ਦਰਦ ਹੋਵੇ ਤਾਂ ਇਕ ਨਾਸ ਵਾਲੇ ਰਾਹ ਖਿਚੋ।

## (੪੬੫) ਹਿਚਕੀ ਦਾ ਇਲਾਜ

ਸਲਫੇਟ ਆਫ ਕੁਨੀਟ ਤਿੰਨ ਮਾਸ਼ੇ ਤੇ ਰਸੌਂਤ ਸਾਫ ਦੋਨਾਂ ਨੂੰ ਥੋੜੇ ਪਾਣੀ ਵਿਕ ਹਲ ਕਰਕੇ ਇਕ ੨ ਰਤੀ ਦੀਆਂ ਗੋਲੀਆਂ ਬਣਾ ਲਉ ਖੁਰਾਕ ਦੋ ਗੋਲੀਆਂ ਥੀਂ ਦਸ ਗੋਲੀਆਂ ਤਕ ਦਿਨ ਵਿਚ ਦੋ ਤਿੰਨ ਵਾਰ।

## (੪੬੬) ਤਾਕਤ ਦੇਣ ਵਾਲਾ ਸ਼ਰਬਤ

ਜੇਹੜਾ ਦਿਮਾਗ ਨੂੰ ਹਰ ਕਿਸਮ ਦੀ ਤਾਕਤ ਦਿੰਦਾ ਹੈ ਤੇ ਬਦਨ ਵਿਚ ਤਾਜ਼ਾ ਖੂਨ ਪੈਦਾ ਕਰਦਾ ਹੈ ਇਸਦੇ ਵਰਤਣ ਵੇਲੇ ਖਟੀ ਚੀਜ਼ ਨਾ ਖਾਓ ਏਹਦੇ ਵਿਚ ਫ਼ਾਸਫੋਰਕ

ਐਸਡ ਫੌਲਾਦ ਕੁਨੀਨ ਸਲਫਾਸ ਤੋਂ ਅਸਟਰਕੀਨਾ ਮਿਕ-ਦਾਰ ਅਨਸਾਰ ਪਾ ਲਓ ਤੇ ਅਸਟੀਨ ਸੇਰਪ ਇਕ ਪਾਓ ਤੇ ਸ਼ਰਬਤ ਸਾਦਾ ਦੋਨਾਂ ਨੂੰ ਮਿਲਾ ਕੇ ਖੁਰਾਕ ਇਕ ਤੋਲੇ ਥੀਂ ਦੋ ਤੋਲੇ ਤਕ ਇਸਦੇ ਇਕ ਤੋਲੇ ਵਿਚ ਅਧਾ ਡਰਾਮ ਅਸਟੀਮ ਸੇਰਪ ਹੋਵੇਗਾ।

## (੪੬੭) ਉਮਦਾ ਸ਼ਰਬਤ

ਫਾਸਫੋਰਾ ਪੰਜ ਤਲੇ, ਸ਼ਰਬਤ ਸਾਦਾ ਦਸ ਤੋਲੇ ਦੋਨਾਂ ਨੂੰ ਚੰਗੀ ਤਰਾਂ ਮਿਲਾਕੇ ਖੁਰਾਕ ਇਕ ਤੋਲੇ ਥੀਂ ਦੋ ਤੋਲੇ ਤਕ ਪੀਓ ਇਕ ਤੋਲੇ ਵਿਚ ਇਕ ਡਰਾਮ ਫਾਸਫੋਰਾ ਹੈ।

## (੪੬੮) ਨਜ਼ਲੇ ਦੀ ਦਵਾਈ

ਡੋਰਸ ਪੋਡਰ ਇਕ ਤੋਲਾ, ਐਂਟੀਪਾਇਰਨ ਇਕ ਤੋਲਾ ਦੋਨਾਂ ਨੂੰ ਖਰਲ ਕਰਕੇ ਗੋਲੀਆਂ ਬਣਾ ਲਉ ਖੁਰਾਕ ਪੰਜ ੨ ਰਤੀਆਂ ਦਿਨ ਵਿਚ ਦੋ ਵਾਰ ਏਹ ਬਹੁਤ ਉਮਦਾ ਗੋਲੀਆ ਹਨ।

## (੪੬੯) ਮੰਜਨ ਦੰਦਾਂ ਲਈ

ਟੈਂਕ ਐਸਡ ਇਕ ਤੋਲਾ, ਸਾਫ ਚਾਕ ਇਕ ਤੋਲਾ, ਲੋਹੇ ਦਾ ਬੁਰਾਦਾ ਇਕ ਤੋਲਾ, ਰੂਮੀ ਮਸਤਗੀ ਇਕ ਤੋਲਾ, ਫਟਕੜੀ ਬਰਆਨ ਇਕ ਤੋਲਾ ਸਾਰਿਆਂ ਨੂੰ ਪੀਸ ਕੇ ਛਾਨ ਕੇ ਮੰਜਨ ਬਣਾ ਲਉ।

## (੪੭੦) ਦੰਦਾਂ ਲਈ ਹੋਰ ਮੰਜਨ

ਕਰੀਟਾ ਪਰੀ ਪਰੀਟਾ, ਫਗਈ ਸਲਫਾਸ, ਸਲਫੇਨ ਆਫ ਜ਼ਿੰਕ, ਟੈਂਕ ਐਸਡ, ਸੁਹਾਗਾ ਬਿਰਆਨ ਫਟਕੜੀ

ਬਿਰਆਨ, ਸਾਦ ਕੋਫ਼ੀ, ਮੋਚਰਸ, ਸਜ਼ ਮਾਜ਼ਜ ਕਤਾਹ ਚਿਟਾ, ਮਸਤਗੀ ਰੂਮੀ, ਅਕਰ ਕਰਾ ਹਰ ਇਕ ਛੇ ੨ ਮਾਸ਼ੇ ਕੁਟ ਕੇ ਛਾਣ ਕੇ ਮੰਜਨ ਬਣਾ ਲਓ।

## (੪੭੧) ਜਿਸਮ ਨੂੰ ਤਾਕਤ ਦੇਣ ਵਾਲਾ ਅਰਕ

ਕਲੋਰਲ ਹਾਈਡਰੇਟ ਦਸ ਮਾਸ਼ੇ, ਐਮੋਨੀਅਮ ਬਰੋਮਾਈਡ ਦਸ ਮਾਸ਼ੇ, ਟਿੰਕਚਰ ਲੋਬੇਲੀਆਂ ਬੀਸ ਮਾਸ਼ੇ, ਸਪਿਰਟ ਕਲੋਰੋਫਾਰਮ ਸਾਰਿਆਂ ਨੂੰ ਮਿਲਾ ਕਾਜ਼ਬਾਨ ਦਾ ਅਰਕ ਇਤਨਾ ਸ਼ਾਮਲ ਕਰੋ ਕੇ ਪੂਰੀ ਇਕ ਬੋਤਲ ਬਣ ਜਾਏ ( ੬੦ ਤੋਲੇ ) ਵਾਲੀ ਬੋਤਲ ਹੋਵੇ ਖੁਰਾਕ ਦੋ ੨ ਤੋਲੇ ਦਿਨ ਵਿਚ ਪੀਓ ਤਿੰਨ ਵਾਰੀ।

## (੪੭੨) ਜਿਸਮ ਨੂੰ ਤਾਕਤ ਦੇਣ ਵਾਲਾ ਹੋਰ ਅਰਕ

ਆਇਓ ਨਾਇਡ ਆਫ ਪਟਾਸੀਮ ਦਸ ਮਾਸ਼ੇ, ਟਿੰਕ-ਚਰ ਲੋਬੇਲੀਆ ਅਸਹੀਰਅਲ ਦੋ ਤੋਲੇ, ਲਾਏ ਕਰ ਮਾਰ-ਛੀਆਂ, ਅਰਕ ਜੋਫਾ ਸਾਰਿਆਂ ਨੂੰ ਮਿਲਾ ਕੇ ਰਖ ਲਓ ਖੁਰਾਕ ੨ ਤੋਲੇ ਦਿਨ ਵਿਚ ਤਿੰਨ ਵਾਰ ਪੀਓ।

## (੪੭੩) ਰੇਸ਼ੇ ਲਈ ਸ਼ਰਬਤ

ਗੁਲ ਬਨਫਸ਼ਾ ਤਿੰਨ ਤੋਲੇ, ਅਸਲ ਅਲਸੂਸ ਮਕਸ਼ਰ ਤਿੰਨ ਤੋਲੇ, ਬੀਜ ਖਸ਼ਖਾਸ਼ ਚਿਟੀ ਤਿੰਨ ਤੋਲੇ, ਖਤਮੀ ਦੇ ਬੀਜ ਤਿੰਨ ਤੋਲੇ, ਉਨਾਬ ਯਾਰਾਂ ਦਾਣੇ ਤੁਖਮ ਖਬਾਜ਼ੀ ਦੋ ਤੋਲੇ, ਬਰਗ ਕਾਜ਼ਬਾਨ ਦੋ ਤੋਲੇ, ਕੋਕਨਾਰ ਬਾਰਾਂਦਾਣੇ ਤੁਖਮ ਕਤਾਨ ਛੇ ਮਾਸ਼ੇ, ਤੁਖਮ ਰੀਹਾਨ ਛੇ ਮਾਸ਼ੇ,

ਤੁਖਮ ਹਲਬਾ ਛੇ ਮਾਸ਼ੇ, ਬੀਹ ਦਾਣਾ ਇਕ ਤੋਲਾ, ਸਪਿਸਤਾਂ ਇਕ ਤੋਲਾ, ਅਪਗੂਲ ਮੁਸਲਮ ਇਕ ਤੋਲਾ ਰਾਤ ਨੂੰ ਇਕ ਪਾਓ ਗਰਮ ਪਾਣੀ ਵਿਚ ਸੇੜ ਕੇ ਸਵੇਰੇ ਜੋਸ਼ ਦੇ ਕੇ ਸਾਫ਼ ਕਰਕੇ ਚਿੱਟੀ ਨਿਬਾਤ ਹਲ ਕਰਕੇ ਗਾੜ੍ਹਾ ਕਵਾਮ ਕਰੋ, ਬਾਦ ਅਧ ਪਾਓ ਘਟ ਇਕ ਸੇਰ ਵਜ਼ਨ ਵਿਚ ਐਮੋਨੀਆਂ ਕਾਰਬ ਵਾਇਨਮ ਅਪੀਕਾਕ ਦੋ ਤੌਲੇ, ਅਪੀਕਾਕ ਟਿੰਕਚਰ ਸਿਲ੍ਹਾ ੪॥ ਤੋਲੇ, ਟਿੰਕਚਰ ਕੈਮਫਰ ਕਮਪੌਂਡ ੪॥ ਤੋਲੇ ਇਕੱਠੇ ਮਿਲਾਕੇ ਖੂਬ ਖਰਲ ਕਰੋ ਖੁਰਾਕ ਇਕ ੨ ਤੋਲਾ ਦਿਨ ਵਿਚ ਪੀਓ।

## (੪੭੪) ਥੁਕ ਨਾਲ ਖੂਨ ਆਵਣ ਦਾ ਇਲਾਜ

ਗੇਰੀ ਇਕ ਮਾਸ਼ਾ, ਸੰਗ ਜਰਾਹਤ ਇਕ ਮਾਸ਼ਾ, ਸਮਗੁਅਰਬੀ ਇਕ ਮਾਸ਼ਾ, ਮੈਦਾ ਅਰਗਟ ਪੀਸ ਕੇ ਪਾਓ ਤੇ ਉਪਰੋਂ ਰੇਸ਼ਾ ਅੰਜਬਾਰ ਛੇ ਮਾਸ਼ੇ, ਸ਼ੀਰਾ ਬਾਰਤੰਗ ਛੇ ਮਾਸ਼ੇ, ਸ਼ੀਰਾ ਤੁਖਮ ਖੁਰਫਾ ਛੇ ਮਾਸ਼ੇ ਸ਼ਰਬਤ ਬਨਫਸ਼ਾਂ ਸਵੇਰੇ ਸ਼ਾਮ ਪਿਲਾਓ।

## (੪੭੫) ਹਰ ਕਿਸਮ ਦਾ ਸੂਤੀ ਕਪੜਾ ਧੋਣਾ

ਸੂਤੀ ਕਪੜੇ ਨੂੰ ਗਰਮ ਪਾਣੀ ਵਿੱਚ ਚੰਗੀ ਤਰਾਂ ਸੇੜੋ ਕੁਝ ਚਿਰ ਡੋਬੀ ਰਖੋ ਤਾਂ ਜੋ ਪਾਣੀ ਦੀ ਗਰਮੀ ਨਾਲ ਮੈਲੇ ਕਪੜੇ ਨੂੰ ਛਡ ਦੇਵੇ ਫੇਰ ਸਬੂਣ ਮਲਕੇ ਥੋੜੀ ਦੇਰ ਧੁਪ ਵਿੱਚ ਰਖ ਦਿਓ ਜਾਂ ਰੈਹਣ ਦਿਓ ਕੇ ਸਾਬਣ ਦਾ ਅਸਰ ਧੁਪ ਦੀ ਗਰਮੀ ਨਾਲ ਕਪੜਿਆਂ ਦੇ ਰੇਸ਼ਿਆਂ ਅੰਦਰ ਧਸ ਜਾਏ ਮਗਰੋਂ ਮੁਕਿਆਂ ਜਾਂ ਡੰਡਿਆਂ ਨਾਲ ਕੁਟਕੇ ਥੋੜਾ ੨ ਪਾਣੀ ਪਾਕੇ ਸਬੂਣ ਕਢੋ ਚੋਹਵੇ ਨਾਲ ਕਪੜਿਆਂ ਦੀ ਮੈਲ

ਜਿਸਮ ਵਿੱਚੋਂ ਨਿਕਲ ਆਵੇ ਜਦ ਮੈਲ ਨਿਕਲਨੀ ਬੰਦ ਹੋ ਜਾਏ ਤਾਂ ਸਾਦੇ ਪਾਨੀ ਵਿੱਚ ਚੰਗੀ ਤਰਾਂ ਧੋਕੇ ਧੁਪੇ ਸੁਕਾਓ ਜੇਕਰ ਸਾਬਣ ਪਾਣੀ ਵਿਚ ਘੋਲਕੇ ਉਸ ਵਿੱਚ ਕਪੜਾ ਪਾ ਦਈਏ ਤੇ ਰਾਤ ਭਰ ਉਸਦੇ ਵਿਚ ਭਿਜਾ ਰਹੇ ਤਾਂ ਭੀ ਮੈਲ ਜਲਦੀ ਨਿਕਲਦੀ ਹੈ ਕਪੜਾ ਧੋਣ ਲਈ ਮੋਮੀਆ ਦਾ ਸਾਬਣ ਸਭ ਤੋਂ ਚੰਗਾ ਹੈ ਜੇਹੜਾ ਚਿਟਾ ਤੇ ਮੁਲਾਇਮ ਹੁੰਦਾ ਹੈ ਇਹ ਸਾਬਣ ਮੁਲਤਾਨ ਤੇ ਅੰਮ੍ਰਤਸਰ ਵਿੱਚ ਬਹੁਤ ਬਣਦਾ ਹੈ।

## (੪੭੬) ਗਰਮ ਕਪੜਾ ਧੋਨ ਦੀ ਤਰਕੀਬ

ਗਰਮ ਕਪੜਾ ਸਾਬਣ ਤੇ ਰੇਠਿਆਂ ਨਾਲ ਧੋਤਾ ਜਾਂਦਾ ਹੈ ਥੋੜੇ ਪਾਨੀ ਵਿਚ ਰੇਠਿਆਂ ਦੇ ਛਿਲੜਾਂ ਦੀ ਝੱਗ ਕਢ ਲਓ ਫੇਰ ਓਹਦੇ ਵਿੱਚ ਸਾਬਣ ਘੋਲ ਲਓ ਤੇ ਇਸ ਪਾਨੀ ਨੂੰ ਅੱਡ ਰਖੋ ਜਦ ਕਪੜਾ ਧੋਣਾ ਹੋਵੇ ਤਾਂ ਗਰਮ ਪਾਨੀ ਵਿੱਚ ਇਹ ਮਿਸਾਲਾ ਦਾਰ ਪਾਨੀ ਮਿਲਾਕੇ ਏਹਦੇ ਵਿੱਚ ਗਰਮ ਕਪੜਾ ਸੋੜੋ ਤੇ ਚੰਗੀ ਤਰਾਂ ਮਲਕੇ ਸਾਫ ਕਰੋ ਗਰਮ ਕਪੜੇ ਨੂੰ ਜਿਤਨਾ ਮਲੋਗੇ ਉਤਨਾ ਹੀ ਸੁਕੜਕੇ ਘੱਟ ਹੋਜਾਂਦਾ ਹੈ। ਤੇ ਜਿਤਨਾ ਸੁਕੜਕੇ ਕੰਮ ਹੋਜਾਵੇਗਾ ਉਤਨਾ ਹੀ ਗਫ ਹੋਜਾਏਗਾ ਜਦ ਗਰਮ ਕਪੜਾ ਧੋਕੇ ਸਾਫ ਕਰ ਲਓ ਤੇ ਧੁਪ ਵਿੱਚ ਪਾ ਦਿਓ ਤਾਂ ਇਸਨੂੰ ਖਿਚਕੇ ਠੀਕ ਕਰ ਲਓ।

## (੪੭੭) ਰੇਸ਼ਮੀ ਕਪੜੇ ਨੂੰ ਧੋਣਾ

ਗਰਮ ਕਪੜੇ ਵਾਂਗੂ ਇਹਨੂੰ ਵੀ ਸਾਬਨ ਤੇ ਰੇਠਿਆਂ ਵਿਚ ਧੋਕੇ ਸਾਫ ਕੀਤਾ ਜਾਂਦਾ ਹੈ ਕਿਓਂਕਿ ਰੇਠੇ ਦਾ ਪਾਣੀ

ਊਨੀ ਤੇ ਰੇਸ਼ਮੀ ਕਪੜੇ ਨੂੰ ਉਮਦਾ ਸਾਫ ਕਰਦਾ ਹੈ ਮੋਮੀਆਂ ਰਿਟੇ ਸਾਬਨ ਨੂੰ ਕੁਟਕੇ ਬਾਰੀਕ ਕਰੋ ਤੇ ਗਰਮ ਪਾਣੀ ਵਿਚ ਘੋਲ ਦਿਓ ਤੇ ਏਹਦੇ ਵਿਚ ਰੇਸ਼ਮੀ ਕਪੜਾ ਮਲਕੇ ਧੋ ਦਿਓ ਤੇ ਬਹੁਤ ਸਾਰੇ ਪਾਣੀ ਵਿਚ ਹੰਗਾਲਕੇ ਸਾਫ ਕਰੋ ਜੇਕਰ ਰੇਠਿਆਂ ਦੇ ਛਿਲੜਾਂ ਦੀ ਝਗ ਉਠਾ ਲਵੋ ਤੇ ਓਹਦੇ ਵਿਚ ਥੋੜੀ ਕੋਰੀ ਖੰਡ ਮਿਲਾ ਦਿਓ ਇਹ ਰਸਮ ਸਾਫ ਕਰਨ ਲਈ ਲਾਭਦਾਇਕ ਹੈ ਇਸ ਵਿਚ ਰੇਸ਼ਮੀ ਕਪੜਾ ਪਾਕੇ ਖੂਬ ਮਲੋ ਤੇ ਸਾਦੇ ਪਾਣੀ ਨਾਲ ਧੋ ਦਿਓ।

## (੪੭੮) ਕਾਲਾ ਰੇਸ਼ਮੀ ਚੋਗਾ ਧੋਣਾ

ਪਾਨੀ ਵਿੱਚ ਸਾਬਣ ਘੋਲਕੇ ਚੰਗੀ ਤਰਾਂ ਗਰਮ ਕਰੋ ਜਦ ਸਾਬਣ ਘੁਲ ਕੇ ਲੇਵੀ ਵਾਂਗੂ ਹੋਜਾਏ ਤਦ ਰੇਠਿਆਂ ਦੇ ਛਿਲੜਾਂ ਨੂੰ ਬਾਰੀਕ ਕੁਟਕੇ ਏਹਦੇ ਵਿੱਚ ਮਿਲਾਕੇ ਦੋ ਵਾਰ ਜੋਸ਼ ਦਿਓ ਕੇ ਓਹ ਭੀ ਹਲਹੋਜਾਏ ਤਦ ਇਸ ਮਿਸਾਲੇ ਵਿਚ ਥੋੜਾ ਜੇਹਾ ਪਾਨੀ ਲੈਕੇ ਓਹਦੇ ਵਿਚ ਹੋਰ ਸਾਦਾ ਪਾਨੀ ਮਿਲਾਓ ਤੇ ਹੱਥ ਨਾਲ ਮਿਲਾਕੇ ਪਾਨੀ ਤਿਆਰ ਕਰੋ ਤੇ ਰੇਸ਼ਮ ਦਾ ਕਪੜਾ ਏਹਦੇ ਵਿਚ ਪਾਕੇ ਥੋੜਾ ਚਿਰ ਰਖੋ ਕੇ ਮਿਸਾਲਾ ਰੇਸ਼ਿਆਂ ਵਿੱਚ ਧਸ ਜਾਏ ਤਦ ਹਥ ਨਾਲ ਚੰਗੀ ਤਰਾਂ ਮਲਕੇ ਧੋਵੋ ਫੇਰ ਬਹੁਤ ਸਾਰੇ ਪਾਨੀ ਵਿੱਚ ਹੰਗਾਲ ਕੇ ਨਚੋੜ ਦਿਓ ਨਚੋੜਨੇ ਵੇਲੇ ਧਿਆਨ ਰਖੋ ਕੇ ਕਪੜਾ ਪਾਟ ਨ ਜਾਇ ਕਿਉਂਕਿ ਰੇਸ਼ਮ ਨਾਜ਼ਕ ਚੀਜ਼ ਹੈ ਜਾਂ ਸੂਤੀ ਕਪੜੇ ਦੇ ਅੰਦਰ ਦੇਕੇ ਨਚੋੜੋ ਤਾਂ ਜੋ ਪਾਟਨ ਦਾ ਖਤਰਾ ਨਾ ਰਹੇ।

## (੪੭੯) ਕਪੜਾਧੋਨ ਲਈ ਇਕ ਪਾਣੀ ਬਨਾਣਾ

ਜੋ ਖਾਰ ਨੂੰ ਪਾਣੀ ਵਿੱਚ ਹਲ ਕਰੋ ਤੇ ਜਦ ਹਲ ਹੋ ਜਾਇ ਤਾਂ ਬੋਤਲ ਵਿਚ ਭਰ ਦਿਓ ਤੇ ਅਨਬੁਝ ਚੂਨਾ ਇਕ ਅੱਡ ਭਾਂਡੇ ਵਿੱਚ ਪਾਓ ਜਦ ਬੁਲਬੁਲੇ ਉਠਕੇ ਚੂਨਾ ਵੀ ਹਲ ਹੋਜਾਏ ਤਾਂ ਧਿਆਨ ਨਾਲ ਰਖੋ ਤੇ ਵਰਤਣ ਵੇਲੇ ਗਰਮ ਪਾਣੀ ਨਾਲ ਕਿਸੇ ਕਪੜੇ ਨੂੰ ਚੰਗੀ ਤਰਾਂ ਧੋਕੇ ਥੋੜਾ ਜੇਹਾ ਪਾਣੀ ਉਪਰ ਚੰਗੀ ਤਰਾਂ ਛਿੜਕ ਦਿਓ ਤੇ ਕਪੜੇ ਨੂੰ ਚੰਗੀ ਤਰਾਂ ਮਲਕੇ ਮੋਮੀਆਂ ਸਾਬਣ ਮਲੋ ਤੇ ਚੰਗੀ ਤਰਾਂ ਧੋਵੋ ਇਸ ਮਿਸਾਲੇ ਨਾਲ ਕਪੜਾ ਬਹੁਤ ਸਾਫ ਹੁੰਦਾ ਹੈ।

## (੪੮੦) ਧੋਣ ਲਈ ਉਮਦਾ ਮਿਸਾਲਾ

ਪੀਪਲ, ਕੇਲੇ ਤੇ ਢਾਕ ਦੀ ਰਾਖ ਬ੍ਰਾਬਰ ਮਿਲਾਕੇ ਮੈਦਾ ਕਰ ਲਓ ਤੇ ਏਹਦੇ ਬ੍ਰਾਬਰ ਸੋਡਾ ਮਿਲਾਕੇ ਤਿਆਰ ਕਰ ਰਖੋ ਇਹ ਇਕ ਐਸਾ ਮਿਸਾਲਾ ਹੈ ਕਿ ਜੇਕਰ ਗਰਮ ਕਪੜੇ ਨੂੰ ਪਾਣੀ ਵਿਚ ਡੋਬ ਦਿਓ ਤੇ ਇਹ ਮਿਸਾਲਾ ਛਿਨਕ ਦਿਓ ਤੇ ਚੰਗੀ ਤਰਾਂ ਮਲੋ ਤਾਂ ਸਾਰੀ ਮੈਲ ਛਟਕੇ ਉਪਰ ਆ ਜਾਏਗੀ ਬਸ ਫੇਰ ਜੇਕਰ ਇਸਨੂੰ ਸਾਬਨ ਲਾਓ ਤੇ ਮਲਕੇ ਬਹੁਤ ਸਾਰੇ ਸਾਦੇ ਪਾਣੀ ਵਿਚ ਧੋਵੋ ਤਾਂ ਬਿਜਲੀ ਵਾਂਗ ਚਮਕੇਗਾ ਤੇ ਮੈਲ ਜਾਂਦੀ ਰਹੇਗੀ।

## (੪੮੧) ਧੋਤੇ ਕਪੜੇ ਤੇ ਮਾਇਆ ਲਾਣੀ

ਨਸ਼ਾਸਤਾ ਪਕਾਕੇ ਤੇ ਪਾਣੀ ਵਿਚ ਹਲ ਕਰਕੇ ਇਕ ਬਾਰੀਕ ਮਲਮਲ ਦੇ ਕਪੜੇ ਵਿਚ ਬੰਨ ਲਵੋ ਤੇ ਇਕ ਭਾਂਡੇ ਵਿਚ ਗਰਮ ਪਾਣੀ ਪਾਕੇ ਇਹ ਪੋਟਲੀ ਓਹਦੇ ਵਿਚ ਹੌਲੀ ੨ ਮਲੋ ਤਾਂ ਜੋ ਨਸ਼ਾਸਤਾ ਪਾਣੀ ਵਿਚ

ਹਲ ਹੋ ਜਾਏ ਫੇਰ ਹਥ ਨਾਲ ਪਾਣੀ ਨੂੰ ਇਤਨਾਂ ਫੈਂਟੋ ਕਿ ਸਾਰਾ ਨਸ਼ਾਸਤਾ ਧਸ ਜਾਏ, ਤਦ ਧੋਤੇ ਹੋਏ ਕਪੜੇ ਇਸ ਪਾਣੀ ਵਿਚ ਤਰ ਕਰ ਕੇ ਸੁਕਾ ਲਵੋ।

## (੪੯੨) ਧੋਤੇ ਹੋਏ ਕਪੜੇ ਨੂੰ ਨੀਲ ਲਾਣਾ

ਬਹੁਤ ਥਾਵਾਂ ਤੇ ਏਹ ਰਿਵਾਜ ਹੈ ਕਿ ਸਫੈਦ ਕਪੜਾ ਪੈਹਨਣਾ ਪਸੰਦ ਨਹੀਂ ਕਰਦੇ ਤੇ ਧੋਤੇ ਹੋਏ ਚਿਟੇ ਕਪੜੇ ਨੂੰ ਥੋੜਾ ਨੀਲ ਲਾ ਲੈਂਦੇ ਹਨ ਕਿਓਂਕਿ ਇਹ ਕਪੜਾ ਨੀਲੀ ਝਲਕ ਮਾਰਦਾ ਹੈ ਇਸ ਦੀ ਤਰਕੀਬ ਏਹ ਹੈ ਕਿ ਨੀਲ ਨੂੰ ਬਰੀਕ ਕਰਕੇ ਮਲਮਲ ਦੀ ਪੋਟਲੀ ਵਿਚ ਬੰਨਕੇ ਮਾਯਾ ਵਾਲੇ ਪਾਨੀ ਵਿਚ ਖੂਬ ਮਲ ਮਲ ਕੇ ਘੋਲੋ ਤੇ ਚਿੱਟਾ ਧੋਤਾ ਹੋਇਆ ਕਪੜਾ ਸੋੜ ਕੇ ਸੁਕਾ ਲਓ ਜਿਤਨਾ ਨੀਲ ਥੋੜਾ ਦਿਤਾ ਜਾਏਗਾ ਉਤਨਾਂ ਕਪੜਾ ਉਮਦਾ ਨਿਕਲੇਗਾ।

## (੪੯੩) ਸੂਤੀ ਕਪੜਾ ਰੰਗਣ ਦਾ ਤ੍ਰੀਕਾ

ਕਾਲੇ ਸੂਤੀ ਕਪੜੇ ਨੂੰ ਮਾਇਆ ਲਾਵੋ ਫੇਰ ਮਜੀਠ ਤੇ ਪਤੰਗ ਦੇ ਰੰਗ ਵਿਚ ਰੰਗੋ ਤੇ ਫੇਰ ਕੁਟਕੇ ਕਾਲਾ ਕਰੋ ਬਹੁਤ ਸੋਹਣਾ ਕਾਲਾ ਰੰਗ ਹੋ ਜਾਏਗਾ ਏਹ ਰੰਗ ਪਕਾ ਹੈ ਜੇ ਕਰ ਇਸ ਤਰਾਂ ਰੰਗੇ ਹੋਏ ਕਪੜੇ ਨੂੰ ਕਿਕਰ ਤੇ ਪਿਪਲ ਦੇ ਛਿਲੜਾਂ ਦੇ ਜੋਸ਼ਾਂਦੇ ਵਿਚ ਰੰਗਿਆ ਜਾਏ ਤਾਂ ਬਹੁਤ ਉਮਦਾ ਰੰਗ ਹੋ ਜਾਏਗਾ।

## (੪੯੪) ਖਾਕੀ ਰੰਗ

ਮਾਇਆ ਲਾਕੇ ਸੁਕਾ ਲਓ ਫੇਰ ਕਾਗਜ ਸਾੜ ਕੇ ਸੁਹਾਗਾ ਬਾਰੀਕ ਕਰੋ ਤੇ ਫੇਰ ਬਰੀਕ ਕਪੜੇ ਦੀ ਪੋਟਲੀ

ਵਿਚ ਬੰਨ ਕੇ ਪਾਣੀ ਵਿਚ ਮਲ ੨ ਕੇ ਘੋਲ ਦਿਓ ਜਦ ਰੰਗ ਪਾਣੀ ਵਿਚ ਹਲ ਹੋ ਜਾਏ ਤਾਂ ਓਹਦੇ ਵਿਚ ਕਪੜਾ ਰੰਗੋ ਤਾਂ ਖ਼ਾਕੀ ਰੰਗ ਹੋ ਜਾਏਗਾ।

## (੪੮੫) ਸਬਜ਼ ਕਾਹੀ ਰੰਗ

ਪੈਹਲਾਂ ਕਪੜੇ ਨੂੰ ਥੋੜਾ ਨੀਲ ਦਿਓ ਫੇਰ ਹਲਦੀ ਵਿਚ ਰੰਗੋ ਫੇਰ ਦੂਜੀ ਵਾਰ ਨੀਲ ਵਿਚ ਰੰਗ ਕੇ ਕਿਕਰ ਦੇ ਛਿਲੜਾਂ ਦੀ ਪਾਨ ਦੇਓ ਬਹੁਤ ਉਮਦਾ ਸਬਜ ਕਾਹੀ ਰੰਗ ਹੋ ਜਾਏਗਾ ਨੀਲ ਵਿਚ ਰੰਗ ਕੇ ਸਵੇਰੇ ਨਸਪਾਲ ਦੀ ਪਾਨ ਦੇਓ ਥੋੜੀ ਹਲਦੀ ਦੇਕੇ ਨਸਪਾਲ ਦੇਓ।

## (੪੮੬) ਗੁਲਾਨਾਰੀ ਰੰਗ

ਕਸੁੰਬੇ ਦੇ ਫੁਲਾਂ ਦਾ ਰੰਗ ਨਿਕਲਿਆ ਹੋਇਆ ਸਹਾਬਾ ਆਖਿਆ ਜਾਂਦਾ ਹੈ। ਏਹ ਲਲਾਰੀਆਂ ਪਾਸੋਂ ਮਿਲ ਸਕਦਾ ਹੈ। ਏਹਦੇ ਨਾਲ ਕਪੜਾ ਰੰਗ ਕੇ ਉਪਰੋ ਖਟਾਈ ਦੇ ਦੇਂਦੇ ਹਨ ਤਾਂ ਉਮਦਾ ਰੰਗ ਨਿਕਲ ਆਉਂਦਾ ਹੈ। ਰੰਗ ਦੇ ਦਰਜੇ ਇਹ ਹਨ—ਗੁਲਾਬੀ, ਆਤਸ਼ੀ ਗੁਲਾਬੀ, ਗੁਲਾਨਾਰੀ,ਪਿਆਜ਼ੀ। ਸਹਾਬਾ ਦੇ ਕਢਣ ਦਾ ਤਰੀਕਾ ਇਹ ਹੈ:— ਕਸੁੰਬੇ ਦੇ ਫਲਾਂ ਵਿਚ ਬਾਰੀਕ ਸਜੀ ਗੁਲਾਬੀ ਰੰਗ ਵਿਚ ਮਿਲਾ ਕੇ ਚੰਗੀ ਤਰਾਂ ਮਲੋ ਫੇਰ ਦੂਜੀ ਵਾਰ ਪਾਨੀ ਦਾ ਛਟਾ ਦੇ ਕੇ ਫੇਰ ਮਲੋ ਫੇਰ ਲਕੜੀ ਦੀ ਘੜਵੰਜੀ ਤੇ ਕਪੜਾ ਬੰਨ੍ਹ ਕੇ ਇਹ ਪਾਓ ਉਪਰੋਂ ਥੋੜਾ ੨ ਗਰਮ ਪਾਣੀ ਪਾਓ ਫੇਰ ਫੁਲਾਂ ਦਾ ਰੰਗ ਨਿਕਲ ਕੇ ਕਪੜੇ ਦੇ ਅੰਦਰੋਂ ਛਣਕੇ ਹੇਠਾਂ ਗਿਰੇਗਾ। ਉਸਨੂੰ ਸੰਭਾਲ ਕੇ ਰਖੋ ਜੇਹੜਾ ਰੰਗ ਸਭ ਤੋਂ ਪੈਹਲਾਂ ਨਿਕਲਦਾ ਹੈ ਓਹ ਉਮਦਾ ਤੇ ਸੋਖਾ ਹੁੰਦਾ ਹੈ।

## (੪੮੭) ਧਾਨੀ ਰੰਗ

ਪਹਿਲਾਂ ਕਪੜੇ ਨੂੰ ਹਲਦੀ ਵਿਚ ਰੰਗੋ ਫੇਰ ਸੁਕਾ ਕੇ ਬਹੁਤ ਥੋੜਾ ਨੀਲ ਦਿਓ ਫੇਰ ਫਟਕੜੀ ਦੇ ਕੇ ਸੁਕਾ ਲਓ

## (੪੮੮) ਨਾਫ਼ਰਮਾਨੀ ਰੰਗ

ਥੋੜੀ ਜਿਹੀ ਨੀਲ ਦੇ ਕੇ ਸੁਕਾ ਲਵੋ ਫੇਰ ਸ਼ਹਾਬ ਵਿਚ ਡੋਬ ਦਿਓ ਤੇ ਦੂਜੀ ਵਾਰ ਸ਼ਹਾਬ ਦੇ ਰੰਗ ਵਿਚ ਅਮਚੂਰ ਯਾਂ ਕਿਸਟੇ ਦੀ ਤੁਰਸ਼ੀ ਦੇ ਕੇ ਰੰਗੋ, ਹਰ ਕਿਸਮ ਦੀ ਖਟਿਆਈ ਨਾਲ ਸ਼ਹਾਬ ਦਾ ਰੰਗ ਤੇਜ਼ ਹੁੰਦਾ ਹੈ।

## (੪੮੯) ਸੰਧੂਰੀ ਰੰਗ

ਸੰਧੂਰ ਨੂੰ ਸਿਲ ਤੇ ਰਗੜ ਕੇ ਪਾਨੀ ਨਾਲ ਘੋਟ ਕੇ ਲੇਵੀ ਸਮਾਨ ਬਣਾ ਲਓ ਜੇ ਲੇਵੀ ਨਾਂ ਬਨਾਈਏ ਤਾਂ ਕਪੜੇ ਤੇ ਚਮੜਦਾ ਨਹੀਂ ਪਥਰ ਤੇ ਇਤਨਾਂ ਰਗੜੋ ਕਿ ਬਾਰੀਕ ਲੇਵੀ ਬਣ ਜਾਏ ਤਾਂ ਕਪੜੇ ਨੂੰ ਪੈਹਲਾਂ ਪਾਣੀ ਵਿਚ ਸੇੜੋ ਫੇਰ ਪਤਾਸਿਆਂ ਦਾ ਸ਼ਰਬਤ ਦਿਓ ਕਿ ਕਪੜੇ ਵਿਚ ਲੂਆਬ ਹੋ ਜਾਏ ਫੇਰ ਸੰਧੂਰ ਦਾ ਰੰਗ ਦੇ ਕੇ ਸੁਕਾ ਲਵੋ।

## (੪੯੦) ਜੋਗੀਆ ਰੰਗ

ਉਮਦਾ ਗੇਰੂ ਪਾਣੀ ਵਿਚ ਘਸਾਓ ਤੇ ਲੋੜ ਅਨੁਸਾਰ ਕਪੜਾ ਰੰਗ ਲਓ।

## (੪੯੧) ਨਸਵਾਰੀ ਰੰਗ

ਗੇਰੂ ਵਿਚ ਰੰਗ ਕੇ ਉਪਰੋਂ ਨਸਵਾਰ ਪਾ ਦਿਓ ਯਾ ਗੇਰੂ ਵਿਚ ਰੰਗ ਕੇ ਉਪਰੋਂ ਕਿਕਰ ਦੇ ਛਿਲੜ ਪਕਾਕੇ ਰੰਗ ਲਓ।

## (੪੯੨) ਮਲਾਗੀਰੀ ਰੰਗ

ਪੈਹਲਾਂ ਗੇਰੂ ਦੇ ਰੰਗ ਵਿਚ ਰੰਗੋ ਫੇਰ ਨਸਪਾਲ (ਅਨਾਰ ਦੇ ਛਿਲੜ) ਦੀ ਚਾਸ਼ਨੀ ਦੇਕੇ ਸੁਕਾ ਲਓ ਫੇਰ ਮੈਂਹਦੀ ਨੂੰ ਪਾਣੀ ਵਿਚ ਉਬਾਲਕੇ ਓਹਦੇ ਵਿਚ ਸੋੜੋ ਤੇ ਫੇਰ ਨਾਗਰ ਮੋਥਾ, ਛੜ ਛੜੀਲਾ ਤੇ ਚਿਟੀ ਸੰਦਲ ਦੋ ਦੋ ਤੋਲੇ ਦਾ ਖੁਸ਼ਬੂਦਾਰ ਪਾਣੀ ਵਿਚ ਤਰ ਕਰਕੇ ਸੁਕਾ ਲਓ ਸਾਰੀ ਰਾਤ ਪਾਣੀਵਿਚ ਸੋੜਛਡੋ ਸਵੇਰੇ ਜੋਸ਼ ਦੇ ਕੇ ਛਾਨ ਲਵੋ ਤੇ ਇਹਦੇ ਵਿਚ ਕਪੜਾ ਸੋੜ ਦਿਓ ਬਿਲੀ ਇਸ ਕਪੜੇ ਦੀ ਵੈਰਨ ਹੁੰਦੀ ਹੈ ਜਿਥੇ ਦੇਖੇ ਪਾੜ ਦੇਂਦੀ ਹੈ ਇਸ ਲਈ ਸੰਭਾਲਕੇ ਰਖਣਾ।

## (੪੯੩) ਸੰਦਲੀ ਰੰਗ

ਸੰਦਲ ਨੂੰ ਪਾਣੀ ਵਿਚ ਜੋਸ਼ ਦੇਕੇ ਕਪੜਾ ਤਰ ਕਰ ਲਓ ਫੇਰ ਗੇਰੂ ਦੇ ਹਲਕੇ ਹਰੇ ਰੰਗ ਵਿਚ ਰੰਗਕੇ ਉਪ੍ਰੋਕਤ ਸੰਦਲ ਚਿੱਟੀ ਦਾ ਜੋਸ਼ਾਂਦਾ ਦਿਓ (ਸੰਦਲ ਪਾਣੀ ਵਿਚ ਪਕਾਕੇ ਰੰਗੋ)

## (੪੯੪) ਜ਼ੰਗਾਲੀ ਰੰਗ

ਨੀਲੇ ਥੋਥੇ ਨੂੰ ਪੀਸਕੇ ਪਾਣੀ ਵਿਚ ਘੋਲ ਦਿਓ ਤੇ ਪਾਨੀ ਵਿਚ ਖਾਨ ਵਾਲਾ ਚੂਨਾ ਇਕ ਅਡ ਭਾਂਡੇ ਵਿਚ ਘੋਲ ਦਿਓ ਤੇ ਇਕ ਵਡਾ ਭਾਂਡਾ ਪਾਨੀ ਦਾ ਭਰਕੇ ਕੋਲ ਰਖ ਲਓ। ਕਪੜੇ ਨੂੰ ਪੈਹਲਾਂ ਸਾਦੇ ਪਾਣੀਵਿਚ ਸੋੜੋ ਤੇ ਫੇਰ ਨੀਲੇ ਥੋਥੇ ਵਿਚ ਰੰਗੋ ਫੇਰ ਚੂਨੇ ਦੇ ਪਾਣੀ ਵਿਚ ਡੋਬੋ ਫੇਰ ਸਾਦੇ ਪਾਣੀ ਵਿਚ ਡੋਬਕੇ ਕਢ ਲਓ ਤੇ ਤਿੰਨ ਵਾਰੀ ਰੰਗ ਕਢ ਲਓ। ਤਿੰਨ ਚੂਨੇ ਤੇ ਨੀਲੇ ਥੋਥੇ ਦਾ ਫਾਜ਼ਲਾ

ਚਾਰ ਵਾਰ ਇਸੇ ਤਰਾਂ ਕਰੋ ਨੀਲੇ ਥੋਥੇ ਦਾ ਉਮਦਾ ਰੰਗ ਚੜ੍ਹਕੇ ਜੰਗਾਲੀ ਹੋ ਜਾਏਗਾ।

## (੪੯੫) ਕਾਸ਼ਨੀ ਰੰਗ

ਹਲਕਾ ਪਿਆਜੀ ਰੰਗ ਦੇਕੇ ਉਪਰੋਂ ਨੀਲਾ ਰੰਗ ਦਿਓ।

## (੪੯੬) ਸਰਮਈ ਰੰਗ

ਗੈਰਾ ਨੀਲ ਦੇਕੇ ਉਪਰੋਂ ਹਲਕਾ ਸੁਰਖ ਰੰਗ ਸ਼ਹਾਬ ਦਾ ਦਿਓ ਕੁਝ ਚਿਰ ਬਾਰ ੨ ਦੇਣ ਨਾਲ ਸਰਮਈ ਰੰਗ ਹੋ ਜਾਂਦੀ ਹੈ।

## (੪੯੭) ਅੰਗੂਰੀ ਰੰਗ

ਹਾਰ ਸ਼ਿੰਗਾਰ ਦੇ ਪਾਣੀਵਿਚ ਕਪੜਾ ਉਮਦਾ ਜ਼ਰਦ ਰੰਗਕੇ ਉਪਰੋ ਥੋੜਾ ਨੀਲ ਦਿਓ।

## (੪੯੮) ਫਾਖਤਈ ਰੰਗ

ਕੁਝ ਦਾਨੇ ਮਾਜੂ ਫਲ ਦੇ ਕੁਟਕੇ ਪਾਣੀ ਵਿਚ ਜੋਸ਼ ਦਿਓ ਫੇਰ ਕੁਟਕੇ ਥੋੜਾ ਸਿਆਹੀ ਵਿਚ ਰੰਗੋ ਫੇਰ ਫਟਕੜੀ ਦੇਕੇ ਸੁਕਾ ਲਓ ਜੇਕਰ ਕਾਗਜ਼ਾਂ ਦੀ ਰਾਖ ਦਾ ਹਲਕਾ ਰੰਗ ਦਿਤਾ ਜਾਏ ਤਾਂ ਭੀ ਫਾਖਤਈ ਹੋ ਜਾਂਦਾ ਹੈ।

## (੪੯੯) ਕੇਸਰੀ ਜ਼ਾਫਰਾਨੀ

ਜ਼ਾਫਰਾਨ ਨੂੰ ਹਿੰਦੀ ਵਿਚ ਕੇਸਰ ਆਖਦੇ ਹਨ ਜ਼ਰਦੀ ਵਿਚ ਸੁਰਖ ਝਲਕਦਾਹੈ ਹਾਰ ਸ਼ਿੰਗਾਰ ਦੇ ਫੁਲਾਂ ਦਾ ਰੰਗ ਦੇਕੇ ਪੀਲਾ ਰੰਗ ਕਰ ਲਓ ਉਪਰੋਂ ਸੁਰਖ ਨਾਲ ਰੰਗੋ ਤਾਂ ਜੋ ਕੇਸਰੀ ਰੰਗ ਹੋ ਜਾਏ।

## (੫੦੦) ਚਮਚੀ, ਮੋਤੀਆ, ਕ਼ਾਫੂਰੀ ਆਦਕ

ਏਹ ਸਾਰੇ ਰੰਗ ਸੂਹੇ ਤੇ ਪੀਲੇ ਰੰਗ ਤੋਂ ਬਨਦੇ ਹਨ ਪਰ ਬਹੁਤ ਹਲਕੇ ਰੰਗੇ ਜਾਂਦੇ ਹਨ ਜਿਸ ਤਰਾਂ ਦਾ ਰੰਗ ਦੇਣਾ ਹੋਵੇ ਓਹੀ ਫਲ ਆਪਣੇ ਪਾਸ ਰਖ ਲਵੇ ਤੇ ਹਲਕਾ ਸੂਹਾ ਯਾ ਪੀਲਾ ਰੰਗ ਦੇਕੇ ਰੰਗ ਦੇਖ ਲਓ ਜਦ ਮਰਜੀ ਅਨੁਸਾਰ ਰੰਗ ਹੋ ਜਾਏ ਤਦ ਸੁਕਾ ਲਵੋ।

## (੫੦੧) ਸਬਜ਼ ਰੰਗ

ਸ਼ਹਾਬ ਨਾਲ ਰੰਗਦੇ ਹਨ ਤੇ ਉਪਰੋ ਹਲਕਾ ਜ਼ਰਦ ਰੰਗ ਦੇਂਦੇ ਹਨ।

## (੫੦੨) ਨਾਰੰਗੀ ਤੇ ਅਮਰਸੀ ਰੰਗ

ਇਹਨਾਂ ਦੋਵਾਂ ਰੰਗਾਂ ਵਿਚ ਥੋੜਾ ਫਰਕ ਹੀ ਹੁੰਦਾ ਹੈ ਨਾਰੰਜੀ ਸੁਰਖੀ ਬਹਤ ਤੇ ਜ਼ਰਦੀ ਘਟ ਰਖਦਾ ਹੈ ਤੇ ਅਮਰਸੀ ਜ਼ਰਦੀ ਜ਼ਿਆਦਾ ਤੇ ਸੁਰਖੀ ਘਟ ਰਖਦਾ ਹੈ ਤੇ ਕਾਇਦਾ ਇਹ ਹੈ ਕਿ ਜੇਹੜਾ ਰੰਗ ਬਹੁਤ ਦੇਣਾ ਹੋਵੇ ਓਹ ਪੈਹਲਾਂ ਦਿਓ ਜੇਹੜਾ ਹਲਕਾ ਦੇਣਾ ਹੋਵੇ ਓਹ ਮਗਰੋਂ ਦੇਂਦੇ ਹਨ ਇਸੇ ਤਰਾਂ ਕਈ ਰੰਗ ਰੰਗਣੇ ਆ ਜਾਂਦੇ ਹਨ ਸਾਵਾ ਰੰਗ ਜਿਸ ਵਿਚ ਥੋੜੀ ਸਿਆਹੀ ਹੋਵੇ ਮਾਸ਼ੀ ਕੈਂਹਦੇ ਹਨ।

## (੫੦੩) ਰੇਸ਼ਮ ਰੰਗਣਾ

ਬੇਸ਼ਕ ਰੇਸ਼ਮ ਦਾ ਜਿਸਮ ਚੀਕਨਾ ਹੁੰਦਾ ਹੈ ਪਰ ਇਹ ਰੰਗ ਨੂੰ ਛੇਤੀ ਕਬੂਲ ਕਰ ਲੈਂਦਾ ਹੈ ਜੇ ਅੰਗ੍ਰੇਜ਼ੀ ਰੰਗ ਲਿਆਕੇ ਪਾਣੀ ਵਿਚ ਘੋਲੋ ਤਾਂ ਜਲਦੀ ਰੰਗ ਚੜ ਜਾਂਦਾ ਹੈ ਪਰ ਇਸਦਾ ਜਿਸਮ ਚੀਕਨਾ ਹੁੰਦਾ ਹੈ ਇਸ ਲਈ

ਕਚਾ ਰੰਗ ਜਲਦੀ ਛੁਟ ਜਾਂਦਾ ਹੈ ਪਰ ਕਈ ਤਰੀਕੇ ਹਨ ਜਿਨਾਂ ਕਰਕੇ ਰੰਗ ਪਕਾ ਰੈਹ ਸਕਦਾ ਹੈ।

## (੫੦੪) ਖਾਂਸੀ ਦਾ ਇਲਾਜ

ਮੁਰਮਕੀ, ਮਈਆ ਸਾਇਲਾ, ਮਈਆ ਯਾਬਸ ਹਰ ਇਕ ਤਿੰਨ ਮਾਸ਼ੇ ਤੁਖਮ ਖਤਮੀ, ਸਪਿਸਤਾਂ, ਅਸਲ ਅਲਸੂਸ ਤੁਖਮ ਖਸ਼ਖਾਸ਼ ਚਿਟੀ, ਤੁਖਮ ਖਸ਼ਖਾਸ਼ ਕਾਲੀ, ਹਰਇਕ ੬ ਮਾਸ਼ੇ ਕੁਟਕੇ ਛਾਨਕੇ ਕਾਜ਼ਬਾਨ ਦੇ ਪਤਿਆਂ ਦੇ ਲੁਆਬ ਵਿਚ ਛੋਲੇ ਦ ਦਾਨੇ ਪ੍ਰਮਾਣ ਗੋਲੀਆਂ ਬਨਾਓ ਸਵੇਰੇ ਸ਼ਾਮ ਇਕ ਗੋਲੀ ਅਰਕ ਗਉਜਬਾਨ ਤੇ ਅਰਕ ਸੌਂਫ ਦੇ ਨਾਲ ਖਾਓ।

## (੫੦੫) ਤਾਊਨ ਦਾ ਇਲਾਜ

ਜਿਸ ਵਕਤ ਪਲੇਗ ਨਿਕਲੇ ਬੀਮਾਰ ਨੂੰ ਮਦਾਰ ਦੇ ਸਬਜ਼ ਪਤੇ ਖਿਲਾਣੇ ਸ਼ੁਰੂ ਕਰ ਦਿਓ ਉਹ ਪਤੇ ਠੰਡੇ ਹੋਣਗੇ ਤੇ ਖਾਂਦਾ ਜਾਏਗਾ ਖਾਂਦੇ ੨ ਜਦ ਬੀਮਾਰ ਨੂੰ ਕੌੜੇ ਲਗਨ ਤਾਂ ਬੰਦ ਕਰ ਦਿਓ ਤੇ ਫੇਰ ਨਾ ਖਿਲਾਓ ਸਮਝੋ ਅਛਾ ਹੋਗਿਆ।

## (੫੦੬) ਫਟਕੜੀ ਦੇ ਗੁਣ

ਫਟਕੜੀ ਚਿਟੀ ਲੈਕੇ ਉਸਨੂੰ ਬਰੀਆਂ ਕਰੋ ਤੇ ਹੇਠ ਲਿਖੀਆਂ ਬੀਮਾਰੀਆਂ ਤੇ ਤਰੀਕੇ ਅਨਸਾਰ ਵਰਤੋ:—

(੧) ਫਟਕੜੀ ਦੀ ਖਿਲ ਪਾਣੀ ਵਿਚ ਹਲ ਕਰ ਜਿਸਨੂੰ ਠੂਆਂ ਲੜੇ ਉਸਦੀਆਂ ਅਖਾਂ ਵਿੱਚ ਇਕ ਦੋ ਬੂੰਦਾਂ ਪਾਓ ਦਰਦ ਨਹੀਂ ਰਹੇਗਾ।

(੨) ਫੂਲ ਫਟਕੜੀ ਨੂੰ ਅੱਖ ਵਿੱਚ ਪਾਓ ਜਿੰਕ-

ਲੋਸ਼ਨ ਦਾ ਕੰਮ ਦੇਵੇਗੀ।

(੩) ਫਟਕੜੀ ਦੀ ਖਿਲ ਪਾਣੀ ਵਿੱਚ ਹਲ ਕਰਕੇ ਇਸਤ੍ਰੀ ਦੇ ਥਨਾਂ ਤੇ ਲਾਓ ਬਚੇ ਨੂੰ ਦੁਧ ਪਿਲਾਓ ਖਾਂਸੀ ਇਕ ਦਮ ਜਾਂਦੀ ਰਹੇਗੀ।

(੪) ਫਟਕੜੀ ਖਿਲ ਕਾਸਨੀ ਦੇ ਅਰਕ ਵਿੱਚ ਹਲ ਕਰਕੇ ਰਖ ਛਡੋ ਨਕਸੀਰ ਵਾਲੇ ਦੇ ਨਕ ਵਿੱਚ ਪਾਓ।

(੫) ਫਟਕੜੀ ਦੀ ਖਿਲ ਕੰਨ ਦਰਦ ਵਾਲੇ ਦੇ ਕੰਨ ਵਿੱਚ ਤੇ ਉਪਰੋਂ ਲੇਮੂੰ ਦੇ ਅਰਕ ਦੀਆਂ ਦੋ ਬੂੰਦਾਂ ਪਾਓ ਆਰਾਮ ਹੋਜਾਇਗਾ।

(੬) ਫਟਕੜੀ ਦੀ ਖਿਲ ਵਾਰੀ ਵਾਲੇ ਬੁਖਾਰ ਨੂੰ ਦੋ ਰਤੀ ਪਤਾਸੇ ਵਿੱਚ ਪਾਕੇ ਖਿਲਾਓ ਗਰਭ ਵਤੀ ਇਸਤ੍ਰੀ ਨੂੰ ਨਾ ਦੇਣੀ।

(੭) ਫਟਕੜੀ ਦੀ ਖਿਲ ਨੂੰ ਹਨਾ ਦੇ ਪੱਤੇ ਤੇ ਚਿਟਾ ਜੀਰਾ ਦੇ ਪਾਨੀ ਵਿੱਚ ਤਿੰਨ ਚਾਰ ਵਾਰ ਖਰਲ ਕਰਕੇ ਸ਼ੀਸ਼ੀ ਵਲ ਦੇਖੋ ਅੱਖ ਦੀ ਹਰਇਕ ਬੀਮਾਰੀ ਨੂੰ ਦੂਰ ਕਰ ਦੇਵੇਗੀ ਜੇਕਰ ਅੱਖ ਵਿੱਚ ਫੋਲਾ ਹੋਵੇ ਤਾਂ ਉਸ ਨੂੰ ਵੀ ਹਟਾ ਦੇਵੇਗੀ।

## (੫੦੭) ਉਮਦਾ ਨੁਸਖਾ

ਇਹਦੇ ਕਈ ਨਾਮ ਹਨ ਕਿਸੇ ਨੇ ਅੰਮ੍ਰਤਧਾਰਾ ਰਖ ਲਿਆ ਹੈ ਕਿਸੇ ਨੇ ਜੀਵਨ ਧਾਰਾ ਆਦਕ ਏਹ ਬਹੁਤ ਚੰਗੀ ਦਵਾਈ ਹੈ ਏਹ ਕਈ ਬੀਮਾਰੀਆਂ ਲਈ ਲਾਭ ਦਾਇਕ ਹੈ। ਮੁਸ਼ਕ ਕਾਫੂਰ ਤੋਲਾ, ਸਤ ਪੂਦਨਾ ਤੋਲਾ, ਸੱਤ ਜਵਾਇਣ ਤੋਲਾ, ਸੱਤ ਲੋਬਾਨ ਇਕ ਮਾਸ਼ਾ, ਕਾਰਬਾਲਕ ਐਸਡ ੧ ਮਾਸ਼ਾ, ਜੌਹਰ ਨਸ਼ਾਦਰ ੧ਮਾਸ਼ਾ, ਪੀਨ

ਕਿਉਲਰ ਤਿੰਨ ਮਾਸ਼ੇ ਸਾਰਿਆਂ ਨੂੰ ਰਲਾਕੇ ਸ਼ੀਸ਼ੀ ਵਿੱਚ ਪਾਕੇ ਧੁੱਪ ਵਿੱਚ ਰਖ ਦਿਓ ਅਪਨੇ ਆਪ ਤੇਲ ਬਣ ਜਾਇਗਾ। ਚਾਲੀਸ ਬੀਮਾਰੀਆਂ ਦਾ ਨੁਸਖਾ ਹੈ।

## (੫੦੮) ਅਫੀਮ ਛੁਡਾਣ ਦਾ ਤਰੀਕਾ

ਭਲਾਵਾ ਕਲਾਂ ਦਾਣਾ, ਕਾਲਾ ਕੰਜਦ, ਕਾਲੀ ਕੰਦ ਇਕ ਸਮਾਨ ਲੈਕੇ ਇਤਨਾ ਕੁਟੋ ਕੇ ਇਕੋ ਜੇਹੇ ਮੋਮ ਵਾਂਗ ਹੋਜਾਣ ਜਿਤਨੀ ਅਫੀਮ ਖਾਂਦੇ ਹੋ ਉਤਨੀਆਂ ਗੋਲੀਆਂ ਬਣਾਓ ਤੇ ਵਰਤੋ ਤੇ ਅਫੀਮ ਬਿਲਕੁਲ ਛਡ ਦਿਓ।

## (੫੦੯) ਸੁਜ਼ਾਕ ਦਾ ਇਲਾਜ

ਰਾਲ, ਛੋਟੀ ਇਲਾਚੀ, ਬਰੋਜ਼ਾ, ਕਤੀਰਾ, ਮਕਦ ਤਿੰਨ ੨ ਤੋਲੇ ਕੁਟਕੇ ਛਾਣਕੇ ਪੌਡਰ ਬਣਾਓ ਤੇ ਛੇ ਮਾਸ਼ੇ ਸਵੇਰੇ ਸ਼ਾਮ ਲਸੀ ਨਾਲ ਖਾਓ।

## (੫੧੦) ਜਿਗਰ ਦੀ ਕਮਜ਼ੋਰੀ ਤੇ ਬਦਹਜ਼ਮੀ ਦਾ ਇਲਾਜ

ਟਿੰਕਚਰ ਲਵਿੰਡਰ ੧੬ ਔਂਸ, ਅਸਪਿਰਟ ਐਮੋਨੀਆ ਅਰਕ ਮਿਆਟਕ ਚਾਰ ਔਂਸ, ਪਿਪਰ ਮਿੰਟ ਆਲੀਲ ਚਾਰ ਡਰਾਮ, ਸੋਲਾਂ ਮਿਲਮ ਆਇਲ ਲਾਵਿੰਡਰ ਦੋ ਡਰਾਮ ਅਠ ਮੀਨਮ ਸਾਰਿਆਂ ਨੂੰ ਮਿਲਾਓ ਖੁਰਾਕ ਤਿੰਨ ਮੀਨਮ ਤੋਂ ਛੇ ਮੀਨਮ।

## (੫੧੧) ਕਾਲੀ ਖੰਗ ਤੇ ਸੁਰਫੇ ਦਾ ਇਲਾਜ

ਕਾਕੜ ਸਿੰਗੀ, ਸ਼ਕਰਤਿਗਾਲ, ਸਮਗ ਅਰਬੀ, ਜਵਾਖਾਰ, ਅਨੇਸੂੰ ਹਰ ਇਕ ਛੇ ਮਾਸ਼ੇ, ਗੁਲ ਮਦਾਰ,

ਨਸ਼ਾਦਰ, ਸੁਹਾਗਾ, ਬਿਰੀਆਂ ਕਰਨ ਫਲ, ਜੋਜ਼ ਮਾਸਲ, ਬਜਰ ਅਲਬੰਜ, ਹਰ ਇਕ ਚਾਰ ਮਾਸ਼ੇ, ਅਫੀਮ ਤਿੰਨ ਮਾਸ਼ੇ ਸਾਰਿਆਂ ਨੂੰ ਬਰੀਕ ਕਰਕੇ ਛੋਲਿਆਂ ਪ੍ਰਮਾਣ ਗੋਲੀਆਂ ਬਣਾਓ ਤੇ ਸਵੇਰੇ ਸ਼ਾਮ ਵਰਤੋ।

## (੫੧੨) ਮਰਹਮ ਮੂੰਹ ਨੂੰ ਸਾਫ ਕਰਨ ਵਾਲੀ

ਇਹ ਨਾਲ ਮੂੰਹ ਦੇ ਦਾਗ ਜਾਂਦੇ ਰਹਿਦੇ ਹਨ ਫਟਕੜੀ ਸੁਫੈਦ ਡੇਢ ਤੋਲਾ, ਨੀਲਾ ਥੋਥਾ ਛੇ ਮਾਸ਼ੇ, ਸਤ ਲੇਮੂੰ ਛੇ ਮਾਸ਼ੇ, ਕਥਾ ਚਿਟਾ ਪੰਜ ਤੋਲੇ, ਰਾਲ ਪੰਜ ਤੋਲੇ, ਰੋਗਨ ਸੰਗਤਰਾ ਦੋ ਤੋਲੇ, ਰੋਗਨ ਕੁੰਜਦ ਤਿੰਨ ਤੋਲੇ, ਕੌੜੀ ਜ਼ਰਦ ਦੋ, ਚਾਹ ਦਾ ਪਾਣੀ ਪੰਜ ਤੋਲੇ, ਪੈਹਲਾਂ ਰੋਗਨ ਅਤੇ ਪਾਣੀ ਹਲ ਕਰੋ ਕੇ ਮਖਣ ਸਮਾਨ ਹੋਜਾਇ ਫੇਰ ਸਾਰੀਆਂ ਦਵਾਈਆਂ ਪੀਸਕੇ ਮਿਲਾਓ ਮਰਹਮ ਬਣ ਜਾਇਗੀ ਸਵੇਰੇ ਅਤੇ ਸ਼ਾਮ ਨੂੰ ਚੇਹਰੇ ਤੇ ਮਲੋ ਤੇ ਦੋ ਘੰਟੇ ਮਗਰੋਂ ਧੋ ਦਿਓ।

## (੫੧੩) ਕਾਲੇ ਵਾਲ ਕਰਨ ਦਾ ਇਲਾਜ

ਹਲੀਲਾ ਕਾਲਾ, ਆਮਲਾ, ਬਲੀਲਾ, ਹਰ ਇਕ ਅਠ ਤੋਲੇ ਫਿਲਫਿਲ ਗੋਲ, ਫਿਲਫਿਲ ਦਰਾਜ਼, ਜ਼ੰਜਬੀਲ ਪਿਪਲਾ ਮੂਲ, ਕਲੌਂਜੀ ਹਰਇਕ ਛੇ ਤੋਲੇ, ਗੁਲ ਬਨਫਸ਼ਾ, ਨਾਗਕੇਸਰ, ਨਿਕੀ ਇਲਾਚੀ, ਨਾਗਰ ਮੋਥਾ ਹਰਇਕ ਤਿੰਨ ਤੋਲੇ, ਕਬਾਬ ਚੀਨੀ, ਭਲਾਵਾ ਹਰ ਇਕ ਦੋ ੨ ਤੋਲੇ ਏਹਨਾਂ ਸਾਰੀਆਂ ਦਵਾਈ ਨੂੰ ਬਿਨਾਂ ਭਲਾਵੇ ਦੇ ਕੁਟ ਛਾਨ ਕੇ ਮੈਦਾ ਬਨਾਓ ਤੇ ਕੁੰਜਦ ਸਬਜ ਦੀ ਸ਼ਾਖ ਲੈਕੇ ਇਸਨੂੰ ਕੁਟ ਕੇ ਇਕ ਬੋਤਲ ਇਸ ਵਿਚੋਂ ਪਾਨੀ ਦੀ ਕਢੋ ਤੇ ਭੂਲਾਵੇ ਨੂੰ ਖਰਲ ਕਰੋ ਜਦ ਬਹੁਤ ਬਾਰੀਕ ਹੋਜਾਏ

ਫੇਰ ਮੈਦਾ ਮਿਲਾ ਕੇ ਖਰਲ ਕਰ ਲਓ ਤੇ ਖ਼ੁਸ਼ਕ ਹੋਣ ਮਗਰੋਂ ਏਹਦੇ ਵਿਚ ਖਾਲਸ ਸ਼ੈਹਦ ਇਕ ਸੇਰ ਤੇ ਪੰਜ ਛਟਾਂਕ ਪਾਕੇ ਰਲਾਓ ਤੇ ਸੰਭਾਲ ਕੇ ਰਖੋ। ਤਰਕੀਬ ਪੈਹਲੇ ਹਫਤੇ ਵਿਚ ਚਾਰ ਮਾਸੇ ਰੋਜ ਤੇ ਦੂਜੇ ਹਫਤੇ ਵਿਚ ਪੰਜ਼ ਮਾਸ਼ੇ ਰੋਜ ਤੀਜੇ ਹਫਤੇ ਵਿਚ ਛੀ ਮਾਸ਼ੇ ਰੋਜ, ਤੇ ਚੌਥੇ ਹਫਤੇ ਵਿਚ ਸਤ ਮਾਸ਼ੇ ਰੋਜ ਖਾਓ ਫੇਰ ਇਤਨੀ ਮਿਕਦਾਰ ਖਾਂਦੇ ਰਹੋ ਚੌਥੇ ਮਹੀਨੇ ਵਿਚ ਵਾਲ ਕਾਲੇ ਹੋ ਜਾਣਗੇ।

## (੫੧੪) ਇਕ ਹੋਰ ਨੁਸਖਾ

ਹੁਲੀਲਾ ਕਾਲਾ, ਮਾਲਕੰਗਨੀ, ਰੋਗਨ ਬਦਾਮ, ਹਰ ਇਕ ਪਾਓ ੨ ਭਰ ਹਲੀਲਾ ਤੇ ਮਾਲਕੰਗਨੀ ਨੂੰ ਕੁਟਕੇ ਪੀਸ ਕੇ ਬਦਾਮ ਰੋਗਨ ਵਿਚ ਮਿਲਾਓ, ਪੈਹਲੇ ਤਿੰਨ ਦਿਨ ਛੇ ਮਾਸੇ, ਫੇਰ ਸਤ ਦਿਨਾ ਤਕ ਸਤ ਮਾਸੇ ਰੋਜ, ਚਵੀ ਦਿਨਾਂ ਤਕ ਦਸ ਮਾਸ਼ੇ ਰੋਜ ਦੇ ਹਿਸਾਬ ਨਾਲ ਖਾਓ। ਦੂਜਾ ਚਵੀ ਦਿਨਾਂ ਤਕ ਦਸ ਮਾਸ਼ੇ ਰੋਜ, ਸਤਾਂ ਦਿਨਾਂ ਤਕ ਸਤ ਮਾਸ਼ੇ ਰੋਜ, ਤਿੰਨਾਂ ਦਿਨਾਂ ਤਕ ਛੇ ਮਾਸ਼ੇ ਰੋਜ, ਤਿੰਨਾਂ ਦਿਨਾਂ ਤਕ ਪੰਜ ਮਾਸ਼ੇ ਰੋਜ, ਤਿੰਨਾਂ ਦਿਨਾਂ ਤਕ ਤਿੰਨ ਮਾਸ਼ੇ ਰੋਜ, ਦੇ ਹਿਸਾਬ ਨਾਲ ਖਾਓ ਦੋ ਚਿਲੇ ਖਾਨ ਨਾਲ ਵਾਲ ਕਾਲੇ ਹੋ ਜਾਣਗੇ ਇਸਨੂੰ ਪੈਹਲੀ ਦਸੰਬਰ ਤੋਂ ਖਾਣਾ ਸ਼ੁਰੂ ਕਰੋ ਦੋ ਫਰਵਰੀ ਨੂੰ ਖਤਮ ਹੋਵੇਗਾ।

## (੫੧੫) ਖ਼ੂਨੀ ਬਵਾਸੀਰ ਦਾ ਇਲਾਜ

ਪਥਰ ਦਾ ਕੋਲਾ ਇਕ ਹਿਸਾ, ਸ਼ੋਰਾ ਕਲਮੀ ਇਕ ਹਿਸਾ, ਕਥਾ ਚਿਟਾ ਦੋ ਹਿਸੇ, ਇਹਨਾਂ ਤਿੰਨਾਂ ਨੂੰ ਬਾਰੀਕ ਕਰਕੇ ਮੈਦਾ ਬਣਾਓ ਖੁਰਾਕ ਦੋ ਮਾਸ਼ੇ ਤੇ ਤਿੰਨ ਮਾਸ਼ੇ ਪਾਣੀ

ਨਾਲ ਸਵੇਰੇ ਸ਼ਾਮ ਖਾਓ ।

## (੫੧੬) ਸਿਰ ਦਰਦ ਦਾ ਇਲਾਜ

ਰੋਗਨ ਕੰਜਦ ਤਿੰਨ ਮਾਸ਼ੇ ਵਿਚ ਇਕ ਰਤੀ ਪਿਪਰ ਮਿੰਟ ਮਿਲਾਕੇ ਮਥੇ ਤੇ ਲੇਪ ਕਰੋ ਸਿਰ ਦਰਦ ਛੇਤੀ ਹਟ ਜਾਏਗੀ ।

## (੫੧੭) ਅਧੇ ਸਿਰ ਦਰਦ ਦਾ ਇਲਾਜ

ਸਮੁੰਦਰ ਦੀ ਝਗ ਨੂੰ ਪਾਣੀ ਵਿਚ ਘਸਾ ਕੇ ਇਕ ਬੂੰਦ ਬੀਮਾਰ ਦੇ ਕੰਨ ਵਿਚ ਪਾਓ ਜਿਸਪਾਸੇ ਦਰਦ ਨਾ ਹੋਵੇ ਜਲਦੀ ਫਾਇਦਾ ਹੋਵੇਗਾ ।

## (੫੧੮) ਹੈਜ਼ੇ ਦਾ ਇਲਾਜ

ਭੋਜ ਪਤਰ, ਨਸ਼ਾਸਤਾ, ਅੰਜਬਾਰ, ਬੇਖ ਸੰਖਾ ਹੋਲੀ, ਹਰ ਇਕ ਸਤਮਾਸ਼ੇ ਕੇਰਹਬਾ,ਗਿਲ ਇਰਮਨੀ, ਅਕਾਕੀਆ ਚਿਟਾ ਸੰਦਲ, ਖਿਰਫਾ ਬਰੀਆਂ ਹਰ ਇਕ ਤਿੰਨ ਮਾਸ਼ੇ ਮਿਸ਼ਰੀ ਦੋ ਤੋਲੇ, ਮੈਦਾ ਬਨਾਓ ਤੇ ਤਿੰਨ ਮਾਸ਼ੇ ਅੰਜਬਾਰ ਦੇ ਸ਼ਰਬਤ ਵਿਚ ਖਿਲਾਓ ਪਰਨਾਲੇ ਵਾਂਗੂ ਚਲਦੇ ਹੈਜ ਨੂੰ ਰੋਕ ਦੇਵੇਗਾ ।

## (੫੧੯) ਯਾਦਾਸ਼ਤ ਵਧਾਨ ਦੀ ਦਵਾਈ

ਜਰਾਵੇਂਦ ਤਵੀਲ, ਹਬੁਲਨਾਰ, ਬਰਮੀ ਬੁਟੀ, ਹਰ ਇਕ ਦੋ ਤੋਲੇ, ਬੁਰਾਦਾ ਹਾਥੀ ਦੰਦ ਇਕ ਤੋਲਾ, ਇਹਨਾਂ ਸਾਰੀਆਂ ਨੂੰ ਬਾਰੀਕ ਪੀਸਕੇ ਛੇ ੨ ਮਾਸ਼ੇ ਦੀਆਂ ਪੁੜੀਆਂ ਬਨਾਓ ਸਵੇਰੇ ਇਕ ਪੁੜੀ ਰੋਜ ਪਾਣੀ ਨਾਲ ਖਾਓ ਤੇ ਖਟਾਈ ਤੇ ਸ਼ਰਾਬ ਨਾਂ ਪੀਓ ।

## (੫੨੦) ਝੋਲੇ ਦੀ ਦਵਾਈ

ਖਦਰ ਦਾ ਇਕ ਟੁਕੜਾ ਲੈਕੇ ਜਿਹੜਾ ਲੰਮਾ ਚੌੜਾ ਬਰਾਬਰ ਹੋਵੇ ਉਸਨੂੰ ਅਕ ਦੇ ਦੁਧ ਵਿਚ ੨੧ ਵਾਰ ਤਰ ਤੇ ਖੁਸ਼ਕ ਕਰੋ ਤੇ ਇਸ ਦਾ ਤੇਲ ਪਤਾਲ ਜੰਤਰ ਨਾਲ ਕਢੋ ਤੇ ਜੋੜਾਂ ਤੇ ਮਾਲਸ਼ ਕਰੋ ਅਤੇ ਲਸੀ ਥੀਂ ਪਰਹੇਜ਼ ਕਰੋ ਝੋਲਾ ਜਾਂਦਾ ਰਹੇਗਾ।

## (੫੨੧) ਦਾਦ ਦੀ ਮਰਹਮ

ਬਿਲਊ ਆਇੰਟ ਮਿੰਟ ਇਕ ਡਰਾਮ, ਐਸਡ ਕਰੋਸਾ ਫਾਨਕ ਤਿੰਨ ਗਰੀਨ ਵੈਸਲੀਨਇਕ ਔਂਸ ਸਾਰਿਆਂ ਨੂੰ ਮਿਲਾਕੇ ਮਰਹਮ ਬਣਾਓ ਤੇ ਓਥੇ ਲਾ ਦੇਵੋ ਏਹ ਨੁਸਖਾ ਬਹੁਤ ਚੰਗਾ ਸੈ ਕਿਤਨੀ ਮੁਦਤ ਦੀ ਦਾਦ ਹੋਵੇ ਇਸ ਨਾਲ ਜਲਦੀ ਹਟ ਜਾਂਦੀ ਹੈ

## (੫੨੨) ਪੁਰਾਨੀ ਖਾਂਸੀ ਦੀਆਂ ਗੋਲੀਆਂ

ਜਾਫਰਾਨ ਇਕ ਤੋਲਾ, ਜਾਵਤਰੀ ਇਕ ਤੋਲਾ, ਕਰਨਫਲ ਇਕ ਤੋਲਾ, ਜ਼ੰਜਬੀਲ ਇਕ ਤੋਲਾ, ਬਲੇਲਾ ਇਕ ਤੋਲਾ, ਜੀਰਾ ਮਦਾਰ ਦੋ ਤੋਲੇ, ਕੁਟਕੇ ਛਾਣ ਕੇ ਸ਼ੈਹਦ ਖਾਲਸ ਵਿਚ ਗੋਲੀਆਂਛੋਲਿਆਂਦੇ ਦਾਣੇਸਮਾਨ ਬਣਾਕੇਇਕ ਸਵੇਰੇ ਇਕ ਸ਼ਾਮ ਨੂੰ ਖਾਓ।

## (੫੨੩) ਦਸਤਾਂ ਤੇ ਮਰੋੜਾਂ ਦਾ ਇਲਾਜ

ਕਸ਼ਨੀਜ ਖੁਸ਼ਕ, ਜੀਰਾ ਚਿਟਾ, ਸੌਂਫ, ਮਰੋੜ ਫਲੀ, ਜ਼ੰਜਬੀਲ, ਹਲੀਲਾ ਕਾਲਾ, ਕੋਕਨਾਰ, ਹਰ ਇਕ ਛੇ ਮਾਸ਼ੇ ਸਾਰਿਆਂ ਨੂੰ ਘਿਓ ਵਿਚ ਭੁੰਨੋ ਫੇਰ ਨਬਾਤ ਚਿਟੀ ਸਾਰੀਆਂ

ਦਵਾਈਆਂ ਦੇ ਬਰਾਂਬਰ ਮਿਲਾਕੇ ਚੂਰਨ ਬਾਣਾ ਲਵੋ ਖੁਰਾਕ ਚਾਰ ਮਾਸ਼ੇ, ਜਦ ਤਕ ਦਸਤ ਮਰੋੜ ਬੰਦ ਨਾ ਹੋਣ ਦੋ ਘੰਟੇ ਮਗਰੋਂ ਦਿਓ ਜਿਸ ਕਿਸਮ ਦੇ ਦਸਤ ਹੋਣਗੇ ਜਲਦੀ ਹਟ ਜਾਣਗੇ।

## (੫੨੪) ਦਿਮਾਗ ਦੀ ਕਮਜ਼ੋਰੀ ਦਾ ਇਲਾਜ

ਇਹ ਨੁਸਖਾ ਜ਼ੁਕਾਮ ਤੇ ਨਜ਼ਲੇ ਨੂੰ ਦੂਰ ਕਰਦਾ ਹੈ। ਹਲੀਲਾ ਮੁਰਬਾ, ਆਮਲਾ ਮੁਰਬਾ, ਹਰ ਇਕ ਦਸ ਅਦਦ ਪਾਣੀ ਵਿਚ ਧੋ ਕੇ ਟੁਕੜੇ ੨ ਕਰਕੇ ਅਰਕ ਕੇਵੜੇ ਵਿਚ ਪੀਸ ਕੇ ਛਾਣ ਕੇ ਸ਼ੀਰਾ ਮਵੇਜ਼ ਮਨਕੀ, ਸ਼ੀਰਾ ਕਿਸ਼ਮਿਸ਼ ਹਰ ਇਕ ਦਸ ਤੋਲੇ ਸ਼ੀਰਾ ਮਗਜ਼ ਬਾਦਾਮ ਸ਼ੀਰੀਂ ਤਿੰਨ ਤੋਲੇ,ਸ਼ੀਰਾ ਤੁਖਮ ਕਦੂ ਸ਼ੀਰੀਂ ਦੋ ਤੋਲੇ, ਕੰਦ ਸਫੈਦ ਤਿੰਨ ਹਿਸੇ ਮਿਲਾ ਕੇ ਦਿਆ ਕੂਜ਼ਾਤਿਆਰ ਕਰੋ ਤੇ ਪੋਸਤ ਹਲੀਲਾ ਜ਼ਰਦ, ਪੋਸਤ ਹਲੀਲਾ ਕਾਬਲੀ, ਹਲੀਲਾ ਕਾਲਾ, ਪੋਸਤ ਬਹੇੜਾ, ਆਮਲਾ ਮਕਸ਼ਰ, ਗੁਲਸੇਵਤੀ ਹਰ ਇਕ ਚਾਰ ਤੋਲੇ, ਧਨੀਆਂ ਖੁਸ਼ਕ ਤਿੰਨ ਤੋਲੇ, ਗਾਉ ਜ਼ਬਾਨ, ਬਰਗ ਬਾਦ ਰੰਜਬੂਆ, ਗੁਲ ਬਨਫਸ਼ਾਂ ਹਰ ਇਕ ਦੋ ਤੋਲੇ, ਉਸਤੋਖੋਦੂਸ ਇਕ ਤੋਲਾ ਕੂਟ ਕੇ ਪੀਸ ਕੇ ਬਦਾਮ ਰੋਗਨ ਸਤ ਤੋਲੇ ਵਿਚ ਚਰਬ ਕਰਕੇ ਕਵਾਮ ਵਿਚ ਮਿਲਾਕੇ ਦਵਾਈ ਬਨਾ ਲਓ ਤੇ ਖੁਰਾਕ ਨੌ ਮਾਸ਼ੇ ਥੀਂ ਇਕ ਤੋਲਾ ਹਰ ਰੋਜ਼ ਸ਼ਾਮ ਨੂੰ ਖਾਓ ਤੇ ਉਪਰੋਂ ਗਊ ਦਾ ਦੁਧ ਪੀਓ ।

## (੫੨੫) ਕਬਜ਼ੀ ਦੀਆਂ ਗੋਲੀਆਂ

ਏਲੂਵਾ ਇਕ ਤੋਲਾ,ਰੇਬਰਬ ਛੇ ਮਾਸ਼ੇ,ਹਿੰਗ ਛੇ ਮਾਸ਼ੇ, ਛੋਲਿਆਂ ਦੇ ਦਾਣੇ ਬਰਾਬਰ ਗੋਲੀਆਂ ਬਨਾ ਕੇ ਖੁਰਾਕ

ਇਕ ਦੋ ਗੋਲੀਆਂ ਰਾਤਨੂੰ ਗਰਮ ਪਾਨੀ ਯਾ ਦੁਧ ਨਾਲਖਾਓ।

## (੫੨੬) ਦੰਦਾਂ ਦੇ ਦਰਦ ਦੀ ਦਵਾਈ

ਲੂਨ ਪੰਜੇ ਕਿਸਮ, ਤੂਤੀਆ ਸਬਜ਼, ਜੰਜਬੀਲ, ਫਿਲਫਿਲ ਗਿਰਦ, ਹਲੀਲਾ ਜ਼ਰਦ. ਪਿਪਲਾ ਮੂਲ, ਹੀਰਾ ਕਸੀਸ, ਮਾਜੂ ਸਬਜ਼, ਵਾਓ ਵੜਿੰਗ ਸਾਰੀਆਂ ਇਕ ਸਮਾਨ ਲੈ ਕੇ ਪੀਸ ਕੇ ਦੰਦਾਂ ਤੇ ਮਲੋ।

## (੫੨੭) ਸੁਰਖ ਰੋਗਨ

ਬਰਗ ਜੌਜ਼ ਮਾਸਲ ਕਾਲਾ ਚਾਰ ਤੋਲੇ, ਬਰਗ ਸੁਹਾਜਨਾਂ ਚਾਰ ਤੋਲੇ, ਬਰਗ ਸੰਬਾਲੂ ਤਿੰਨ ਤੋਲੇ, ਬਰਗ ਮਦਾਰ ਚਾਰ ਤੋਲੇ, ਅਫੀਮ ਛੇ ਮਾਸ਼ੇ, ਫਰਫਿਊਨ ਛੇ ਮਾਸ਼ੇ, ਕਸਤ ਇਕ ਤੋਲਾ, ਕਰਨਫਲ ਇਕ ਤੋਲਾ, ਰੋਗਨ ਕੁੰਜਦ ਇਕ ਆਸਾਰ. ਪਤਰਾਂ ਨੂੰ ਟੁਕੜੇ ੨ ਕਰਕੇ ਦਵਾਈਆਂ ਨੂੰ ਬਾਰੀਕ ਪੀਸ ਕੇ ਰੋਗਨ ਵਿਚ ਸਾੜ ਦਿਓ ਤੇ ਲੋੜ ਅਨੁਸਾਰ ਗਰਮ ੨ ਮਾਲਸ਼ ਕਰਕੇ ਉਪਰ ਅੰਡੇ ਦੀ ਜ਼ਰਦੀ ਮਲਕੇ ਪੁਰਾਨੇ ਰੂ ਨੂੰ ਬੰਨ੍ਹਕੇ ਉਪਰ ਟਕੋਰ ਲਈ ਰਖੋ।

## (੫੨੮) ਕਰਾਮਾਤੀ ਗੋਲੀਆਂ

ਮੋਚਰਸ ਜਿਤਨੇ ਚਾਹੋ ਇਕ ਚੀਨੀ ਦੇ ਪਿਆਲੇ ਵਿਚ ਰਖ ਕੇ ਸ਼ੀਰ ਬਰਗਦ ਮੇਂ ਤਰ ਕਰੋ ਇਤਨਾ ਦੁਧ ਪਾਓ ਕਿ ਦਵਾਈ ਬੀਂ ਦੋ ਉਂਗਲਾਂ ਉਪਰ ਰਹਵੇ ਜਿਸ ਵੇਲੇ ਦੁਧ ਖੁਸ਼ਕ ਹੋ ਜਾਏ ਤਾਂ ਹੋਰ ਪਾ ਦਿਓ ਪਿਆਲੇ ਨੂੰ ਬਾਰੀਕ ਮਲਮਲ ਨਾਲ ਢਕੋ ਕਿਉਂਕਿ ਮਿਟੀ ਨਾ ਪਵੇ ਦੁਧ ੪੦ ਚਾਲੀਸ ਵਾਰ ਸੁਕਾਓ ਫੇਰ ਏਹਨੂੰ ਤੋਲ ਕੇ ਤੇ ਚਾਰ ਗੁਨਾ ਸ਼ੀਰ ਬਰਗ ਹੋਰ ਪਾ ਕੇ ਖਰਲ ਕਰੋ ਤੇ ਗੋਲੀਆਂ ਬੰਨਕੇ

ਵਾਲਾ ਹੋ ਜਾਏ ਤਾਂ ਚਨੇ ਬਰਾਬਰ ਬਨਾ ਲਓ ਤੇ ਲੋੜ ਵੇਲੇ ਇਕ ਪੈਹਰ ਪੈਹਲਾਂ ਗਰਮ ਦੁਧ ਨਾਲ ਇਕ ਗੋਲੀ ਖਾਓ ਜਲਦੀ ਆਰਾਮ ਹੋ ਜਾਏਗਾ।

## (੫੨੯) ਹਿਚਕੀ ਦੀ ਦਵਾਈ

ਕਲੌਂਜੀ ਚਾਰ ਮਾਸ਼ੇ, ਇਕ ਤੋਲਾ ਮਖਣ ਵਿਚ ਪੀਸ ਕੇ ਖੁਲਾਓ ਹਿਚਕੀ ਬੰਦ ਹੋ ਜਾਏਗੀ।

## (੫੩੦) ਕੈ ਦੀ ਦਵਾਈ

ਪੁਰਾਣਾ ਟਾਟ ਸਾੜ ਕੇ ਕਿਸੇ ਭਾਂਡੇ ਵਿਚ ਪਾਕੇ ਪਾਣੀ ਨਾਲ ਭਰ ਦੇਓ ਤੇ ਹਲਾਕੇ ਰਖੋ ਇਸਦੇ ਪਾਣੀ ਪੀਣ ਨਾਲ ਆਰਾਮ ਹੋ ਜਾਂਦਾ ਹੇ।

## (੫੩੧) ਕੌਡੀ ਦੇ ਦਰਦ ਦਾ ਇਲਾਜ

ਹੀਰ ਹਿੰਗ ਇਕ ਰਤੀ ਮਨਕੇ ਵਿਚ ਰਖ ਕੇ ਗਰਮ ਪਾਣੀ ਨਾਲ ਖਲਾਓ।

## (੫੩੨) ਅਕੀਕ ਦਾ ਕੁਸ਼ਤਾ

ਇਕ ਤੋਲਾ ਅਕੀਕ ਨੂੰ ਛੋਟੇ ੨ ਟੁਕੜੇ ਕਰਕੇ ਰਖ ਲਓ ਫੇਰ ਗੁਲ ਨੀਲੋਫਰ ਸੁਕਾ ਹੋਇਆ ਦੋ ਤੋਲੇ ਕੁਟਕੇ ਬਾਰੀਕ ਪੌਡਰ ਬਣਾ ਕੇ ਅਧਾ ਹਿਸਾ ਇਕ ਸਕੋਰੇ ਵਿਚ ਰਖਕੇ ਇਸਤੇਅਕੀਕ ਰਖਕੇਉਪਰ ਨੀਲੋਫਰ ਦਾ ਮੈਦਾ ਪਾਕੇ ਹਥ ਨਾਲ ਦਬਾ ਦੇਓ ਜਦ ਸੂਕ ਜਾਏ ਤਾਂ ਪੰਦਰਾਂ ਸੇਰ ਪਾਚਕ ਦਸਤੀ ਦੀ ਅਗ ਦੇਓ ਠੰਡਾ ਹੋ ਜਾਏ ਤਾਂ ਦੇਖੋ ਰੰਗ ਚਿਟਾ ਕੁਸ਼ਤਾ ਹੋਵੇਗਾ ਫੇਰ ਖਰਲ ਵਿਚ ਪਾਕੇ ਦਸ ਤੋਲੇ ਅਰਕ ਗੁਲਾਬ ਵਿਚ ਕੋਸਾ ਕਰਕੇ ਜਦ ਖੁਸ਼ਕ ਹੋਵੇ

ਜਾਂਵੇ ਤਾਂ ਇਕ ਰਤੀ ਮਖਨ ਨਾਲ ਖਾਓ।

## (੫੩੩) ਖੂਨੀ ਬਵਾਸੀਰ ਦਾ ਇਲਾਜ

ਮਗਜ਼ ਤੁਖਮ ਨਿੰਬ, ਮਗਜ ਤੁਖਮ ਬਕਾਇਨ, ਰਸੌਂਤ, ਮਜੀਠ, ਗਿਲਅਰਮਨੀ, ਹਰ ਇਕ ਪੰਜ ਮਾਸ਼ੇ, ਮਗਜ ਤੁਖਮ ਹਾਰ ਸਿੰਗਾਰ ਦਸ ਮਾਸ਼ੇ, ਸੁਹਾਗਾ ਕਾਲਾ ੨॥ ਮਾਸ਼ੇ ਸਾਰਿਆਂ ਨੂੰ ਕੁਟਕੇ ਛਾਣ ਕੇ ਕਕਰੌਂਦੇ ਦੇ ਪਾਣੀ ਵਿਚ ਖਰਲ ਕਰਕੇ ਛੋਲਿਆਂ ਪਰਮਾਨ ਗੋਲੀਆਂ ਬਣਾਓ ਤੇ ਦੋ ਸਵੇਰੇ ਦੋ ਸ਼ਾਮ ਨੂੰ ਤਾਜੇ ਪਾਣੀ ਨਾਲ ਖਾਓ।

## (੫੩੪) ਸੁਜ਼ਾਕ ਦਾ ਇਲਾਜ

ਬੁਰਾਦਾ ਸ਼ਾਖ ਹਰਨ ਢਾਈ ਤੋਲੇ, ਜੇ ਬਚੇ ਦਾ ਹੋਵੇ ਤਾਂ ਚੰਗਾ ਹੈ, ਪੋਖਰ ਮੂਲ ਇਕ ਤੋਲਾ, ਕੋਪਲ ਬਰਗ ਢਾਕ ਇਕਤੋਲਾ ਬਰੀਕਕੁਟਕੇ ਛਾਣਕੇਤੇਗਊਦੇ ਘਿਉ ਵਿਚ ਚਰਬ ਕਰਕੇ ਪੁਰਾਣੇ ਰੂੰ ਵਿੱਚ ਲਪੇਟ ਕੇ ਬਤੀ ਤਿਆਰ ਕਰੋ। ਤੇ ਇਕ ਪਾਓ ਰੋਗਨ ਬੇਦ ਅੰਜੀਰ ਿੱਚ ਤਰੀਕੇ ਅਨਸਾਰ ਕਾਜਲ ਉਤਾਰ ਲਓ ਤੇ ਬਕਰੀ ਦਾ ਘਿਉ ਮਿਲਾਕੇ ਇਕ ਡਬੀ ਵਿੱਚ ਬੰਦ ਕਰਕੇ ਇਕ ਮਹੀਨਾ ਪਾਣੀ ਵਿੱਚ ਰੈਹਣ ਦਿਓ ਫੇਰ ਸੌਣ ਵੇਲੇ ਇਕ ਸਲਾਈ ਤੇ ਇਕ ਸਲਾਈ ਸਵੇਰੇ ਅੱਖ ਵਿੱਚ ਲਾਓ ਸੁਜਾਕ ਹਟ ਜਾਇਗਾ।

## (੫੬੫) ਸੁੰਦਰ ਗੋਲੀਆਂ

ਮੇਦੇ ਦੇ ਦਰਦ, ਪੇਟ ਦੇ ਦਰਦ, ਤੇ ਨਾਫ ਦੇ ਦਰਦ ਹਾਜ਼ਮਾ ਲਈ ਚੰਗਾ ਹੈ। ਗੁਲ ਜ਼ਰਦ ਦੋ ਤੋਲੇ, ਫਿਲਫਿਲ ਕਾਲੀ ਤੋਲਾ, ਨਿਮਕ ਕਾਲਾ ਤੋਲਾ, ਸੁੰਢ ਤੋਲਾ, ਹਿੰਗ ੧॥ ਤੋਲਾ, ਲੌਂਗ ਚਾਰਾਂ ਸਾਰਿਆਂ ਨੂੰ ਬਾਰੀਕ ਕਰਕੇ

ਕਾਗਜ਼ੀ ਲੇਮੂੰ ਵਿਚ ਗੋਲੀਆਂ ਨਬਾਕੇ ਵਰਤੋ ਹੈਜ਼ੇ ਲਈ ਵੀ ਗੁਣਦਾਇਕ ਹਨ।

### (੫੩੫) ਮੂੰਹ ਦੇ ਕਿਲਾਂ ਦਾ ਇਲਾਜ

ਕਸ਼ਨੀਜ਼ ਖ਼ੁਸ਼ਕ, ਤਜ ਕਲਮੀ, ਲੋਧ ਪਠਾਨੀ ਬਰਾਬਰ ਤੋਲ ਲੈ ਕੇ ਗਊ ਦੇ ਦੁਧ ਵਿਚ ਖਰਲ ਕਰ ਕੇ ਕਿਲਾਂ ਤੇ ਲਾਓ।

### (੫੩੭) ਗਲਿਆਂ ਦਾ ਇਲਾਜ

ਕਾਸਟਕ ਲੋਸ਼ਨ ਨੂੰ ਰੂੰ ਵਿਚ ਤਰ ਕਰਕੇ ਗਲੇ ਵਿਚ ਧਿਆਨ ਨਾਲ ਲਾਓ ਸਵੇਰੇ ਸ਼ਾਮ, ਇਕ ਦੋ ਦਿਨ ਵਿਚ ਆਰਾਮ ਹੋ ਜਾਏਗਾ। ਕਾਸ਼ਟਕ ਲੋਸ਼ਨ ਬਨਾਂਣਾ, ਮੁਕੱਤ੍ਰ ਪਾਨੀ ਇਕ ਔਂਸ ਤੇ ਕਾਸਟਕ ਬੀਸ ਗਰੀਨ ਦੋਨਾਂ ਨੂੰ ਹਲ ਕਰੋ।

### (੫੩੮) ਜਰਿਆਨ ਦਾ ਇਲਾਜ

ਮੂਸਲਾ ਸੰਬਲ, ਸਾਲਬ ਮਿਸਰੀ, ਸ਼ਕਾਕਲ ਮਿਸਰੀ, ਤਾਲਮਖਾਨਾ, ਤੁਖਮ ਸ਼ੀਰਵਾਲੀ, ਬੀਜਬੰਦ, ਮਸਤਗੀ ਰੂਮੀ, ਇਲਾਚੀ ਦਾਨਾ ਛੋਟਾ, ਸਮਗ ਢਾਕ ਹਰ ਇਕ ਛੇ ਮਾਸੇ ਲੈ ਕੇ ਫਕੀ ਬਨਾਓ ਤੇ ਸਤ ਈਸਬਗੋਲ ਦੋ ਤੋਲੇ ਉਪਰੰ ਮਿਲਾਓ ਲੋੜ ਵੇਲੇ ਸਵੇਰੇ ਸ਼ਾਮ ਛੇ ਮਾਸੇ ਵਰਤੋ ਦੋ ਸੇਰ ਗਊ ਦੇ ਦੁਧ ਨਾਲ।

### (੫੩੯) ਤ੍ਰਾਕਤ ਦੀ ਦਵਾਈ

ਮੁਰਗ ਦੇ ਅੰਡੇ ਦੋ, ਪਾਨੀ ਪਿਆਜ਼ ਤਿੰਨ ਤੋਲੇ, ਸ਼ੈਹਦ ਤਿੰਨ ਤੋਲੇ, ਰੋਗਨ [illegible] ਪੰਜ ਤੋਲੇ ਪਹਿਲਾਂ ਅੰਡੇ

ਨੂੰ ਪਾਣੀ ਵਿੱਚ ਜੋਸ਼ ਦਿਓ ਤੇ ਠੰਡਾ ਕਰਕੇ ਜ਼ਰਦੀ ਕਢ ਲਵੋ ਫੇਰ ਜ਼ਰਦੀ ਚੀਨੀ ਦੇ ਪਿਆਲੇ ਵਿਚ ਪਾਕੇ ਚਿਮਚੇ ਨਾਲ ਹਲਾਓ ਤਾਂ ਜੋ ਹਲਵਾ ਬਣ ਜਾਇ ਫੇਰ ਪਿਆਜ਼ ਦਾ ਪਾਨੀ ਪਾਕੇ ਮਿਲਾਓ ਫੇਰ ਸ਼ਹਿਦ ਪਾਕੇ ਚੰਗੀ ਤਰਾਂ ਫੈਂਟ ਲਵੋ ਫੇਰ ਪੰਦਰਾਂ ਤੋਲੇ ਗਊ ਦਾ ਦੁਧ ਪਾਕੇ ਸਾਰਿਆਂ ਨੂੰ ਪੰਜ ਮਿੰਟ ਤਕ ਮਿਲਾਓ ਫੇਰ ਘਿਓ ਦੇਗਚੇ ਵਿਚ ਪਾਕੇ ਨਰਮ ਅੱਗ ਤੇ ਰਖੋ ਤੇ ਥੋੜੇ ਦਾਣੇ ਇਲਾਚੀ ਦੇ ਪਾਕੇ ਦਾਗ ਦਿਓ ਤੇ ਜਲਦੀ ਦੇਗਚਾ ਹੇਠਾਂ ਲਾਹ ਲਵੋ ਜਦ ਠੰਡਾ ਹੋਜਾਇ ਤਾਂ ਕੁਸ਼ਤਾ ਅਕੀਕ ਇਕ ਰਤੀ ਮੁਨੱਕੇ ਦੇ ਦਾਣੇ ਵਿਚ ਰਖਕੇ ਹਲਵੇ ਨਾਲ ਨਿਗਲ ਜਾਓ ਇਸੇ ਤਰਾਂ ਸਵੇਰ ਵੇਲੇ ੨੧ ਦਿਨ ਖਾਓ ਆਰਾਮ ਹੋ ਜਾਇਗਾ।

## (੫੪੦) ਦੰਦਾਂ ਲਈ ਮੰਜਨ

ਲਕੜੀ ਦਾ ਕੋਇਲਾ ਕੁਟਿਆ ਹੋਇਆ ਇਕ ਤੋਲਾ, ਖੜੀਆ ਮਿਟੀ ਇਕ ਤੋਲਾ, ਕਾਰਬਾਲਕ ਐਸਡ ਤਿੰਨ ਬੂੰਦਾਂ ਆਇਲ ਯੂਕਲਪਟਸ ਚਾਰ ਬੂੰਦਾਂ, ਮਾਜੂ ਦੋ ਤੋਲੇ, ਕਥਾ ਇਕ ਤੋਲਾ, ਇਲਾਚੀ ਅੱਧਾ ਤੋਲਾ, ਕਫੂਰ ਅੱਧਾ ਤੋਲਾ ਸਾਰਿਆਂ ਨੂੰ ਕੂਟਕੇ ਮੰਜਨ ਬਣਾਓ ਸਵੇਰੇ ਤੇ ਸ਼ਾਮ ਨੂੰ ਦੰਦਾਂ ਤੇ ਮਲੋ।

## (੫੪੧) ਤਾਕਤ ਦੇਣ ਵਾਲਾ ਹਲਵਾ

ਛੁਹਾਰੇ ਦੀ ਗੁਠਲੀ ਕਢਕੇ ਅੱਧ ਸੇਰ ਗਊ ਦੇ ਦੁਧ ਵਿਚ ਪਕਾਕੇ ਪੀਸੋ, ਨਸ਼ਾਸਤਾ, ਆਰਦ ਚਨਾ, ਹਰ ਇਕ ਪਾਓ ਸੇਰ ਸਾਰਿਆਂ ਨੂੰ ਗਊ ਦੇ ਦੁੱਧ ਵਿਚ ਘੋਲੋ ਫੇਰ ਤਿੰਨ ਪਾਓ ਚਿਟੀ ਸ਼ਕਰ ਪਾਨੀ ਵਿਚ ਹਲ ਕਰਕੇ ਕਵਾਮ ਕਰੋ

ਜਦ ਕਵਾਮ ਹੋਜਾਇ ਚਾਰ ਮਗਜ਼ ਤੇ ਮਗਜ਼ ਫੰਦਕ, ਪਿਸਤਾ ਚਲਗੋਜ਼ਾ, ਅਖਰੋਟ, ਬਾਦਾਮ, ਹਰ ਇਕ ਇਕ ਛਟਾਂਕ ਬਾਰੀਕ ਪੀਸਕੇ ਮਿਲਾਓ ਤੇ ਲੋੜ ਅਨਸਾਰ ਵਰਤੋ।

ਥਲੇ ਲਿਖੇ ਨੁਸਖੇ ਸਾਡੇ ਆਪਣੇ ਕਈ ਵਾਰ ਵਰਤੇ ਤੇ ਅਜ਼ਮਾਇ ਹੋਏ ਹਨ:-

## (੫੪੨) ਸੋਡਾ ਮਿਕਸਚਰ

ਇਹ ਨੁਸਖਾ ਹਰਇਕ ਕਿਸਮ ਦੀ ਰੀਹ ਦੀ ਦਰਦ ਵਾਸਤੇ ਪੇਟ ਦਰਦ, ਅਫਰਾ, ਬਦ ਹਜ਼ਮੀ ਵਾਸਤੇ ਬੜਾ ਗੁਣਕਾਰ ਹੈ।

ਆਇਲ ਪਿਪਰਮਿੰਟ ੨੪ ਬੂੰਦਾਂ
ਸੋਡਾ ਬਾਈ ਕਾਰਬ ੪ ਡਰਾਮ
ਟਿੰਕਚਰ ਨੈਕਸਵਾਮਿਕਾ ੨ ਡਰਾਮ
ਟਿੰਕਚਰ ਰਿਹਾਈ ੧ ਔਂਸ
ਕਲੋਰਾਫਾਰਮ ਖਾਲਸ ੨੪ ਬੂੰਦਾਂ

ਪਹਿਲਾਂ ਸੋਡੇ ਵਿੱਚ ਪਿਪਰਮਿੰਟ ਆਇਲ ਪਾਕੇ ਖਰਲ ਕਰ ਲਵੋ ਫੇਰ ਬਾਕੀ ਦਵਾਵਾਂ ਪਾਕੇ ਰਲਾਵੋ ਸਭ ਤੋਂ ਪਿਛੋ ਕਲੋਰਾਫਾਰਮ ਪਾਕੇ ਵਡੀ ਬੋਤਲ ਵਿੱਚ ਪਾਕੇ ਬਾਕੀ ਬੋਤਲ ਵਿੱਚ ਪਾਣੀ ਭਰ ਦਿਓ। ਇਹ ਸਾਰਾ ਵਜ਼ਨ ਤਿੰਨ ਪਾ ਪੱਕਾ ਹੋਜਾਇਗਾ।

ਇਹ ੨੪ ਖੁਰਾਕਾਂ ਬਣ ਜਾਣਗੀਆਂ ਇਸਦੀ ੧ ਖੁਰਾਕ ਲੋੜ ਅਨਸਾਰ ਤਿੰਨ ੨ ਘੰਟੇ ਪਿਛੋਂ ਪੀਣੀ ਚਾਹੀਏ।

## (੫੪੩) ਵਾਲਾਂ ਨੂੰ ਕਾਲੇ ਕਰਨ ਦੀ ਦਵਾ



ਇਸ ਦਵਾ ਨਾਲ ਕਈ ਵਾਰੀ ਨਹੀਂ ਪੈਂਦਾ ਵਾਲ

ਬਿਲਕੁਲ ਕਾਲੇ ਅਸਲੀ ਵਾਂਗ ਹੋਜਾਂਦੇ ਹਨ। ਕਿਸੇ ਤਰਾਂ ਬੰਨਣ ਬਨਾਣ ਦੀ ਲੋੜ ਨਹੀਂ ਪੈਂਦੀ ਨੁਸਖਾ ਇਹ ਹੈ:-

ਪੈਰੋਫਿਨ ਡਾਇਮੰਡ (ਇਹ ਇਕ ਕਾਲੇ ਰੰਗ ਦੀ ਜਰਮਨੀ ਦੀ ਸੁਕੀ ਦਵਾ ਹੈ) ੩ ਮਾਸ਼ੇ, ਹਾਈਡਰੋਜਨ ਪ੍ਰੋਕਸਾਈਡ ੨॥ ਤੋਲੇ ਜਿਸ ਵੇਲੇ ਵਾਲ ਕਾਲੇ ਕਰਨੇ ਹੋਣ ਇਹ ਦੋਵੇਂ ਦਵਾਵਾਂ ਆਪੋ ਵਿੱਚ ਰਲਾ ਲਵੋ ਫਿਰ ਇਸਨੂ ਬੁਰਸ਼ ਨਾਲ ਲਗਾਉ। ਵੀਹਕੁ ਮਿੰਟ ਬਾਦ ਕੋਈ ਖੁਸ਼ਬੂਦਾਰ ਤੇਲ ਮਲ ਲਵੋ।

## (੫੪੪) ਹਰ ਕਿਸਮ ਦੇ ਫੋੜੇ ਦੀ ਮਲ੍ਹਮ

ਤੇਲ ਮਿਠਾ ਪਾ ਪੱਕਾ
ਸੰਧੂਰ ਅੱਧ ਪਾ
ਨੀਲਾ ਥੋਥਾ ੬ ਮਾਸ਼ੇ

ਪੈਹਲਾਂ ਤੇਲ ਵਡੀ ਕੜ੍ਹਾਹੀ ਵਿੱਚ ਗਰਮ ਕਰੋ ਫੇਰ ਨੀਲਾ ਥੋਥਾ ਬ੍ਰੀਕ ਕਰਕੇ ਤੇਲ ਵਿੱਚ ਪਾਦਿਓ ਜਿਸ ਵੇਲੇ ਉਬਾਲਾ ਆਜਾਵੇ ਉਸ ਵੇਲੇ ਕੜਾਹੀ ਅੱਗ ਤੋਂ ਲਾਹਕੇ ਸੰਧੂਰ ਥੋੜਾ ੨ ਕਰਕੇ ਰਲਾ ਦਿਓ ਜਦ ਚੰਗੀ ਤਰਾਂ ਰਲ ਜਾਵੇ ਤਾਂ ਕੜ੍ਹਾਹੀ ਨੂੰ ਫੇਰ ਮਠੀ ਅੱਗ ਤੇ ਰਖਕੇ ਹੌਲੀ ੨ ਪੰਜ ਦਸ ਮਿੰਟ ਰਲਾਵੋ ਇਹ ਮਲ੍ਹਮ ਕਾਲੀ ਬਣ ਜਾਵੇਗੀ ਇਸ ਮਲ੍ਹਮ ਨਾਲ ਹਰਇਕ ਤਰਾਂ ਦੇ ਫੋੜੇ ਨੂੰ ਆਰਾਮ ਆ ਜਾਵੇਗਾ ਇਹ ਧਿਆਨ ਰਹੇ ਕਿ ਪਾਣੀ ਦੀ ਛਿੱਟ ਤੇਲ ਵਿਚ ਨਾ ਪਵੇ।

## (੫੪੫) ਤਾਊਨ ਵਾਸਤੇ ਮਜਰਬ



ਇਹ ਦਵਾਈ ਸੈਂਕੜੇ ਮਰੀਜ਼ਾਂ ਨੂੰ ਦਿਤੀ ਗਈ ਹੈ

ਜਿਸ ਨਾਲ ਵਾਹਿਗੁਰੂ ਦੀ ਕਿਰਪਾ ਨਾਲ ਅਰਾਮ ਹੁੰਦਾ ਰਿਹਾ ਹੈ। ਇਸਨੂੰ ਇਸ ਬੀਮਾਰੀ ਵਾਸਤੇ ਅੰਮ੍ਰਤ ਕਹੋ ਤਾਂ ਬੜਾ ਚੰਗਾ ਹੈ।

ਕਾਰਬਾਲਕ ਐਸਡ, ਮੁਸ਼ਕ ਕਫੂਰ (ਕੈਮਫਰ), ਟਿੰਕਚਰ ਆਇਓਡੀਨ, ਤਿੰਨੇ ਦਵਾਵਾਂ ਇਕੋ ਜਹੀਆਂ ਲੈਕੇ ਬੋਤਲ ਵਿੱਚ ਪਾਉ ਇਹ ਆਪਣੇ ਆਪ ਤੇਲ ਵਾਂਗ ਬਣ ਜਾਵੇਗੀ। ਇਹ ਦਵਾ ਦਿਨ ਵਿੱਚ ਤਿੰਨ ਚਾਰ ਵਾਰੀ ਰੂੰ ਨਾਲ ਗਿਲਟੀ ਤੇ ਲਗਾਓ ਗਿਲਟੀ ਫੁਟ ਜਾਵੇਗੀ।

ਤੇ ਇਸੇ ਦਵਾਈ ਦੀਆਂ ਦੋਦੋ ਘੰਟੇ ਪਿਛੋਂ ਦੋਦੋ ਬੂੰਦਾਂ ਅਰਕ ਬੇਦਮੁਸ਼ਕ ੩ ਤੋਲੇ ਸ਼ਰਬਤ ਸੰਦਲ ੬ ਮਾਸ਼ੇ,ਸ਼ਰਬਤ ਅਨਾਰ ਮਿਠਾ ੬ ਮਾਸ਼ੇ ਵਿਚ ਰਲਾਕੇ ਪਿਆਂਦੇ ਰਿਹਾ ਕਰੋ, ਵਾਹਿਗੁਰੂ ਦੀ ਦਯਾ ਨਾਲ ਬੀਮਾਰ ਰਾਜੀ ਹੋ ਜਾਵੇਗਾ॥

## (੫੪੬) ਹਰ ਇਕ ਤਰਾਂ ਦੀ ਕੈ ਨੂੰ ਰੋਕਣ ਲਈ

ਬਾਲ ਕੁੜੀ ਹੋਣ ਦੇ ਦਿਨਾਂ ਵਿਚ ਤੀਵੀਆਂ ਨੂੰ ਜੋ ਕੈਆਂ ਆਉਂਦੀਆਂ ਹਨ, ਅਥਵਾ ਹਰ ਇਕ ਤਰਾਂ ਦੀਆਂ ਕੈਆਂ ਵਾਸਤੇ ਥਲੇ ਲਿਖੀ ਦਵਾ ਬੜੀ ਗੁਣ ਕਾਰੀ ਹੈ, ਦਿਲ ਨੂੰ ਤਾਕਤ ਦਿੰਦੀ ਹੈ। ਇਹ ਦਵਾ ਜੇਕਰ ਹਮਲ ਦੇ ਦਿਨਾਂ ਵਿਚ ਰੋਜ਼ ਦੋ ਵਾਰੀ ਖਵਾਂਦੇ ਰਹੋ ਤਾਂ ਬਚਾ ਤੰਦਰੁਸਤ ਤੇ ਖੂਬਸੂਰਤ ਹੁੰਦਾ ਹੈ॥

ਸੰਦਲ ਚਿਟਾ, ਗੇਰੀ, ਨਿੰਮ ਦੇ ਪੱਤ੍ਰ, ਹਨਾ ਦੇ ਪੱਤ੍ਰ, ਮੂਲੱਠੀ, ਕਚੂਰ, ਹੁਰਮਚੀ, ਮਜੀਠ ਸਬ ਬਰਾਬਰ ੨ ਲੈਕੇ ਪੀਹ ਕੇ ਕਪੜ ਛਾਨ ਕਰਕੇ ਸ਼ੀਸ਼ੀ ਵਿਚ ਰਖੋ:—



੧ ਰਤੀ ਸਵੇਰ ੧ ਰਤੀ ਸ਼ਾਮ ਨੂੰ ਅਰਕ ਕਾਹਜ਼ਬਾਨ

ਨਾਲ ਯਾ ਤਾਜ਼ੇ ਪਾਣੀ ਨਾਲ ਦਿਉ ॥

## (੫੪੭) ਚੰਬਲ ਦੀ ਦਵਾ

ਇਹ ਨੁਸਖ਼ਾ ਕਈ ਵਾਰੀ ਵਰਤਿਆ ਹੈ ਬਹੁਤ ਫੈਦੇਮੰਦ ਹੈ:—

ਗੰਧਕ ਆਵਲੇਸਾਰ, ਨੀਲਾ ਥੋਥਾ, ਮੁਰਦਾ ਸੰਗ, ਕਥਾ ਮੁਸ਼ਕਕਾਫੂਰ, ਬਾਵਚੀ, ਸਬ ਬਰਾਬਰ ੨ ਪੀਹ ਕੇ ਖਰਲ ਕਰਕੇ ਛਾਨ ਕੇ ਮਖਨ ੧੦੧ ਵਾਰੀ ਪਾਣੀ ਵਿਚ ਧੋਕੇ ਰਲਾ ਲਵੋ ਲੋੜ ਅਨੁਸਾਰ ਵਰਤੋ, ਅਰਾਮ ਹੋਜਾਵੇਗਾ ।

## (੫੪੮) ਹੈਜ਼ੇ ਦਾ ਇਲਾਜ

ਗੰਧਕ ਆਵਲੇਸਾਰ, ਥੋਮ, ਜ਼ੀਰਾ ਚਿਟਾ, ਮਘਾਂ, ਸੁੰਢ, ਕਾਲੀ ਮਰਚ, ਕਾਲਾ ਲੂਣ ਸਬ ਬਰਾਬਰ ਨਿੰਬੂ ਦੇ ਰਸ ਵਿਚ ਚਾਰ ਪੈਹਰ ਖਰਲ ਕਰਕੇ ਚਨੇ ਪ੍ਰਮਾਨ ਗੋਲੀਆਂ ਬਣਾਉ ਬਚੇ ਨੂੰ ਇਕ ਗੋਲੀ, ਜਵਾਨ ਨੂੰ ਦੋ ਗੋਲੀਆਂ ਦੋ ਦੋ ਤਿੰਨ ਤਿੰਨ ਘੰਟੇ ਪਿਛੋਂ ਖਾਰੀ ਸੋਡੇ ਦੀ ਬੋਤਲ ਦੇ ਇਕ ਇਕ ਦੋ ਦੋ ਘੁਟਾਂ ਨਾਲ ਦਿਉ, ਯਾ ਕੋਸੇ ਪਾਣੀ ਨਾਲ ਦਿਉ ।

## (੫੪੯) ਅਥ ਸੰਗ੍ਰਹਿਣੀ ਚਕਿੱਤਸਾ

ਚਿਤ੍ਰਾ, ਹਿੰਗ, ਅਜਮੋਦਾ, ਬਚ, ਪਿਪਲਾਮੂਲ, ਜੌਖਾਰ, ਸੇਂਧਾ ਲੂਣ, ਬਿੜਾਗਰ ਲੂਣ, ਸੌਚਰ ਲੂਣ, ਕੱਚਲੂਣ, ਸਾਂਬਰ ਲੂਣ, ਸੁੰਠ, ਮਰਚਾਂ, ਮਘਾਂ, ਏਹ ਸਭ ਵਸਤ ਬਰਾਬਰ ਲੈਕੇ ਪੀਸਕੇ ਕਪੜ ਛਾਣ ਕਰਕੇ ਦਾੜਿਮ ਕੇ ਰਸ ਸੇਤੀ ਛੇ ਮਾਸੇ ਕੀ ਗੋਲੀ ਕਰੇ ਏਕ ਗੋਲੀ ਗਰਮ ਜਲ ਸੇਤੀ ਖਾਇ ਸੰਗ੍ਰਹਣੀ ਜਾਇ, ਅਪਚਸੂਲ ਮੰਦ ਅਗਨੀ ਜਾਇ ।

## (੫੫੦)ਅਥ ਗੰਗਾਧਰ ਚੂਰਣ ਸਰਬ ਅਤੀਸਾਰ

ਅਰਲੂ, ਮੋਥ, ਸੁੰਠ, ਬਿਲ ਲੋਦ੍ਰਾ, ਜਜਾਲੂ, ਪਤੀਸਾ ਅੰਬ ਬੀਜ, ਮੋਚਰਸ, ਕੁੜਾ ਕੀ ਛਿਲ, ਬੰਸਲੋਚਨ, ਬਾਲਾ, ਇੰਦ੍ਰ ਜੌ ਏਹ ਸਭ ਬਰਾਬਰ ਲੈਕੇ ਪੀਸੇ, ਸ਼ਹਤ ਮਿਲਾਇਕੇ ਛੇ ਮਾਸੇ ਕੋਸੇ ਜਲ ਸੇਤੀਖਾਇ, ਸਰਬ ਪ੍ਰਕਾਰ ਕਾ ਅਤੀਸਾਰ ਜਾਇ। ਪੱਥ ਮਠਾ ਚਾਵਲ ਖਾਇ।

॥ ਇਤਿ ॥

**ਇੰਜਨ ਪ੍ਰਬੋਧ**—ਇਮਤਿਹਾਨਾਂ ਵਿਚ ਆਉਣ ਵਾਲੇ ਸੁਆਲ ਜਵਾਬ ਪੁਰਜ਼ਿਆਂ ਦੇ ਨਾਮ ਉਨ੍ਹਾਂ ਦੇ ਫਿਟ ਕਰਨ ਦੇ ਤ੍ਰੀਕੇ ਸਭ ਦਸੇ ਹਨ ਮੁਲ ੧)

**ਵਡਾ ਮੋਟਰ ਰੈਹਬਰ**--ਇਹ ਮੋਟਰ ਦੇ ਕੰਮ ਸਿਖਾਣ ਵਾਲੀ ਇਕ ਆਹਲਾ ਪੁਸਤਕ ਹੈ ਨਾਲ ਤਸਵੀਰਾਂ ਹਨ ਫੌਜੀ ਐਮ. ਟੀ. ਕੰਪਨੀਆਂ ਤੇ ਮੋਟਰ ਡਰਾਈਵਰਾਂ ਨੇ ਇਸਨੂੰ ਬੜਾ ਪਸੰਦ ਕੀਤਾ ਹੈ ਸਾਡਾ ਦਾਵਾ ਹੈ ਕੇ ਇਸਦੇ ਨਾਲ ਦੀ ਪੁਸਤਕ ਅੱਜ ਤੱਕ ਕੋਈ ਨਹੀਂ ਛਪੀ ਮੁਲ ੧॥)

## ਜੋਤਸ਼ ਰਮਲ ਤੇ ਜਾਦੂ

| | |
|---|---|
| ਕੌਤਕ ਰਤਨ ਭੰਡਾਰ | ॥—) |
| ਜੋਤਸ਼ ਰਤਨ ਭੰਡਾਰ ਵਡਾ ॥) ਛੋਟਾ | ।=) |
| ਜੋਤਸ਼ ਕਲਪ ਦਰੁਮ ਵਡਾ | ॥) |
| ਸਮੁਦ੍ਰੀਕ ≡) ਵਡੀ | ॥) |
| ਇੰਦ੍ਰ ਜਾਲ ਵਡਾ ॥) ਛੋਟਾ | ।) |
| ਦਵਾਦਸ ਲਗਨ ਬਾਰਾਂ ਰਾਸਾਂ ਦਾ ਫਲ | ।) |
| ਸ਼ੀਘਰ ਬੋਧ ।—) ਭੱਡਲੀ ਮੇਘ ਮਾਲਾ | ।) |
| ਸੁਪਨ ਵਿਚਾਰ ਵਡਾ | ।=) |
| ਅੰਗ ਫੁਰਨਾ —) ਚੋੜਾ ਚਕਰ | —) |
| ਬੰਗਾਲ ਦੇ ਜਾਦੂ ਵਡੇ ॥।) ਛੋਟੇ | ।=) |
| ਤਾਸ਼ ਦੇ ਜਾਦੂ ਵਡੇ | ।) |
| ਨਕਸ਼ ਸੁਲੇਮਾਨੀ ਵਡਾ ॥) ਛੋਟਾ | ।—) |

**ਪਤਾ—ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ**



ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅਮ੍ਰਿਤਸਰ

# ਧਾਰਮਕ ਟ੍ਰੈਕਟ ਤੇ ਨਾਵਲ !

ਚਾਲਾਕ ਜਾਪਾਨੀ ਨਾਵਲਾਂ ਦਾ ਸ਼ਹਿਨਸ਼ਾਹ ੧॥) ਚਾਲਾਕ ਚੋਰ ਵਧੀਆ ਨਾਵਲ ੧)ਨਾਵਲ ਹੀਰਿਆਂ ਦੀ ਮਾਲਾ ।=) ਇਕ ਪਵਿਤ੍ਰ ਜੀਵਨ ਅਰਥਾਤ ਦੰਪਤੀ ਪਿਆਰ ਦਾ ਸੱਚਾ ਨਮੂੰਨਾਂ ਜਿਲਦ ਸਣੇ ੨) ਸਲੋਕ ਕਬੀਰ ਸਟੀਕ ਸੁਸੈਟੀ ਵਾਲੇ ॥=) ੫੭ ਦਾ ਗਦਰ ਅਰਥਾਤ ਹਿੰਦੁਸਤਾਨ ਦੀ ਬਗਾਵਤ ਦਾ ਪੂਰਾ ੨ ਹਾਲ ਸੁਆਦਲਾ ਨਾਵਲ ਦਾ ਢੰਗ ੧) ਰਾਜ ਰਾਨੀ ਸੁਵਾਦਲਾ ਨਾਵਲ ।) ਭੂਤ ਚੱਕ੍ਰ ਬੇਹੋਸ਼ ਕਰਨ ਦਾ ਤ੍ਰੀਕਾ ਪੁਸਤਕ ॥) ਜੀਵਨ ਸ੍ਰ: ਦਲੀਪ ਸਿੰਘ ਜੀ ਸ਼ਹੀਦ ॥) ਸ਼ਹੀਦੀ ਭਾਈ ਤਾਰੂ ਸਿੰਘ ਜੀ ਵਾਰਤਕ ।–) ਭੂਤ ਨਾਥ ਦੀ ਜੀਵਨੀ ਨਾਵਲ ੧੨ ਹਿਸੇ ਫੀ ॥) ਅਕਾਲੀ ਦਰਸ਼ਨ ਸਿੱਖ ਲੀਡਰਾਂ ਦੇ ਜੀਵਨ ਬ੍ਰਿਤਾਂਤ ਤਸਵੀਰਾਂ ਸਣੇ ਵਧੀਆ ਕਾਗਜ਼ ।।।) ਜੈਤਸ੍ਰੀ ਦੀ ਵਾਰ ਸਟੀਕ ਸੁਸੈਟੀ ।–) ਸਹਿੰਸ-ਕ੍ਰਿਤੀ ਸਲੋਕ ਸਟੀਕ ਸੁਸੈਟੀ ।–) ਅਕਾਲੀ ਨਿੱਤਨੇਮ ਸਟੀਕ ਗਿਆਨੀ ਸਰਦੂਲ ਸਿੰਘ ੧।) ਜੀਵਨ ਮਹਾਰਾਜਾ ਰੰਜੀਤ ਸਿੰਘ ਜੀ ੧॥) ਰਣਜੀਤ ਦੁਲਾਰੇ ਪੁਲੀਟੀਕਲ ।=) ਰੈਹਤ ਨਾਮੇ ਮੁਕੰਮਲ ।) ਜ਼ੁਲਮੀ ਕਥਾ ਬਾਬਾ ਗੁਰਦਿਤ ਸਿੰਘ ਜੀ ੧॥) ਰੂਹਾਨੀ ਜ਼ਿੰਦਗੀ ਵਧੀਆ ਪੁਸਤਕ ।।।) ਕ੍ਰਿਪਾਲ ਕੌਰ ਨਾਵਲ ਕਾਲਾ ਵੇਗੀ ਦੀ ਲੁਟ ।=) ਸੁਸ਼ੀਲਾ ਰਸੋਈ ਪ੍ਰਬੰਧ ॥=) ਜੀਵਨ ਅਕਾਲੀ ਫੂਲਾ ਸਿੰਘ ਜੀ ੧) ਅਕਾਲੀ ਬਹਾਦਰ ਬਿਜਲਾ ਸਿੰਘ ॥) ਭੂਤਾਂ ਦੀਆਂ ਕਹਾਣੀਆਂ ॥)

ਪਤਾ:–ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਪੁਸਤਕਾਂ ਵਾਲੇ,
ਬਾਜ਼ਾਰ ਮਾਈ ਸੇਵਾਂ ਸ੍ਰੀ ਅੰਮ੍ਰਿਤਸਰ ਜੀ